ੴ



# ਸ੍ਵਪਨ ਨਾਟਕ
# ਗੁਰਮਤਿ ਆਰਤੀ ਪ੍ਰਬੋਧ
ਅਤੇ
# ਡਰਪੋਕ ਸਿੰਘ ਦਲੇਰ ਸਿੰਘ

ਕ੍ਰਿਤ

ਗੁਰਪੁਰਵਾਸੀ ਗਿਆਨੀ ਦਿਤ ਸਿੰਘ ਜੀ

ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ.

ਭੇਟਾ : ਪ੍ਰਤੀ ਕਾਪੀ ਦੋ ਰੁਪੈ ਪੰਜਾਹ ਪੈਸੇ





੧ ੴ ਵਾਹਿਗੁਰੂ ਜੀ ਕੀ ਫ਼ਤਹਿ ॥

# ਸ੍ਵਪਨ ਨਾਟਕ
# ਗੁਰਮਤਿ ਆਰਤੀ ਪ੍ਰਬੋਧ
## ਅਤੇ
# ਡਰਪੋਕ ਸਿੰਘ ਦਲੇਰ ਸਿੰਘ

ਕ੍ਰਿਤ

ਗੁਰਪੁਰਵਾਸੀ ਗਿਆਨੀ ਦਿਤ ਸਿੰਘ ਜੀ



ਕੇਂਦਰੀ ਸ੍ਰੀ ਗੁਰੂ ਸਿੰਘ ਸਭਾ

ਸ੍ਰੀ ਅੰਮ੍ਰਿਤਸਰ

ਪਹਿਲੀ ਵਾਰ : ੧੦੦੦ ਕਾਪੀ

ਪ੍ਰਕਾਸ਼ਕ :

ਗੁਰਦਿਤ ਸਿੰਘ ਗਿਆਨੀ
ਜਨਰਲ ਸਕੱਤ੍ਰ,
ਕੇਂਦਰੀ ਸ੍ਰੀ ਗੁਰੂ ਸਿੰਘ ਸਭਾ,
ਤੇਜਾ ਸਿੰਘ ਸਮੁੰਦਰੀ ਹਾਲ,
ਅੰਮ੍ਰਿਤਸਰ ।

ਛਾਪਕ :

ਜਸਪਾਲ ਪ੍ਰਿੰਟਿੰਗ ਪ੍ਰੈਸ ਅਤੇ ਪ੍ਰਭਜੋਤ ਪ੍ਰੈਸ
ਅੰਮ੍ਰਿਤਸਰ ।

ਪ੍ਰਤੀ ਕਾਪੀ : ੨ ਰੁਪਏ ਪੰਜਾਹ ਪੈਸੇ

# ਅਰੰਭਕ ਸ਼ਬਦ

ਗਿਆਨੀ ਦਿੱਤ ਸਿੰਘ, ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਸਨ। ਗੁਰਮਤਿ ਤੇ ਸਿੱਖੀ ਮਰਯਾਦਾ ਦਾ ਉਨ੍ਹਾਂ ਨੂੰ ਅਦੁੱਤੀ ਗਿਆਨ ਅਤੇ ਅਟੁੱਟ ਪਿਆਰ ਸੀ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੱਬੀ ਬਾਣੀ ਨੂੰ ਪੂਰਨ ਗੁਰੂ ਤੇ ਜੀਵਨ ਮਾਰਗ ਲਈ ਪਥ-ਪ੍ਰਦਰਸ਼ਕ ਮੰਨਦੇ ਸੀ ਗੁਰੂ ਸਾਹਿਬ ਦੇ ਆਦੇਸ਼ਾਂ ਅਨੁਸਾਰ ਜੀਉਣਾ ਸਿੱਖ ਦਾ ਮਨੋਰਥ ਉਨ੍ਹਾਂ ਨੇ ਮੁੜ ਮੁੜ ਦਸਿਆ। ਇਸ ਲਈ ਉਹ ਸਿੱਖੀ ਵਿਚ ਕਿਸੇ ਭਾਂਤ ਦੀ ਮਨਮਤ, ਦੰਭ ਤੇ ਕੁਰਹਿਤਾਂ ਤੇ ਅਡੰਬਰ ਨਹੀਂ ਸਨ ਸਹਾਰਦੇ। ਆਪ ਜੀ ਸਿੱਖੀ ਨੂੰ ਪਵਿੱਤਰ ਤੇ ਸ਼ੁੱਧ ਰੱਖਣਾ ਚਾਹੁੰਦੇ ਸਨ। ਇਸ ਮਨੋਰਥ ਦੀ ਪੂਰਤੀ ਲਈ ਉਨ੍ਹਾਂ ਨੇ ਸਿੱਖੀ ਤੇ ਗੁਰਮਤਿ ਦੇ ਵਿਚ ਆ ਰਹੀ ਹਰ ਭਾਂਤ ਦੀ ਮਨਮਤ, ਕੁਰੀਤੀਆਂ, ਡੇਰਾਦਾਰੀ, ਦੇਹਧਾਰੀ ਗੁਰੂ ਡੰਮ ਦਾ ਪਖੰਡ, ਭੈੜੀਆਂ ਰਸਮਾਂ, ਮੜ੍ਹੀਆਂ ਦੀ ਪੂਜਾ, ਆਰਤੀ ਆਦਿ ਕੁਰੀਤੀਆਂ ਨੂੰ ਦੂਰ ਕਰਨ ਲਈ ਪ੍ਰਚਾਰ ਕਰਨਾ ਅਰੰਭਿਆ। ਸਿੱਖਾਂ ਨੂੰ ਭੁਲੇਖਿਆਂ, ਵਹਿਮਾਂ, ਭਰਮਾਂ 'ਚੋਂ ਕੱਢ ਕੇ ਸਿੱਖੀ ਜੀਊਣ ਦੀ ਪ੍ਰੇਰਨਾ ਦੇਣ ਲਈ ਵਖੋ ਵੱਖ ਭਾਂਤ ਦੀਆਂ ਸਾਹਿੱਤਕ ਵੰਨਗੀਆਂ ਵਿਚ ਲਿਖਣਾ ਸ਼ੁਰੂ ਕੀਤਾ, ਤਾਂ ਜੋ ਗੁਰਮਤਿ ਦੇ ਰਾਹੋਂ ਭਟਕੇ ਹੋਏ ਭੁਲੜਾਂ ਨੂੰ ਗੁਰਸਿੱਖੀ ਤੋਂ ਜਾਣੂੰ ਕਰਾਇਆ ਜਾਵੇ। ਉਹ ਖੋਜੀ ਸਨ, ਵਿਦਵਾਨ ਸਨ, ਅਤਿ-ਦਰਜੇ ਦੇ ਤਰੱਕਵਾਦੀ ਤੇ ਵਿਜੱਈ ਸ਼ਾਸਤ੍ਰਾਰਥੀ ਸਨ। ਤਰੱਕਮਈ ਦਲੀਲ ਭਰਪੂਰ ਬਹਿਸਾਂ ਕਰਨ ਵਿਚ ਆਪ ਜੀ ਦਾ ਕੋਈ ਸਾਨੀ ਨਹੀਂ ਸੀ। ਜਿਸ ਕਰਕੇ ਉਨ੍ਹਾਂ ਨੇ ਆਪਣੀਆਂ ਤਰੱਕਮਈ ਦਾਰਸ਼ਨਿਕ ਭਾਵ-ਪੂਰਵਕ ਬਹਿਸਾਂ ਨਾਲ ਵਿਰੋਧੀਆਂ ਨੂੰ ਦਲੇਰੀ ਨਾਲ ਝੰਜੋੜਿਆ ਤੇ ਸਿੱਖੀ ਨੂੰ ਠੀਕ ਢੰਗ ਨਾਲ ਸਮਝਣ ਲਈ ਆਪਣਿਆਂ ਤੇ ਬਿਗਾਨਿਆਂ ਨੂੰ ਮਜ਼ਬੂਰ ਕੀਤਾ। ਗਿਆਨੀ ਜੀ ਦੀਆਂ ਇਸ ਮਨੋਰਥ ਅਧੀਨ ਲਿਖੀਆਂ ਬਹੁਤ ਸਾਰੀਆਂ ਪੋਥੀਆਂ 'ਚੋਂ ਤਿੰਨ ਪੁਸਤਕਾਂ ਸੁਪਨ ਨਾਟਕ, ਗੁਰਮਤਿ ਆਰਤੀ ਪ੍ਰਬੋਧ, ਡਰਪੋਕ ਸਿੰਘ ਤੇ ਦਲੇਰ ਸਿੰਘ ਇਸ ਸੈਂਚੇ ਅੰਦਰ ਪਾਠਕਾਂ ਦੀ ਦ੍ਰਿਸ਼ਟੀ-ਗੋਚਰ ਕੀਤੀਆਂ ਜਾ ਰਹੀਆਂ ਹਨ।

### ਸੁਪਨ ਨਾਟਕ :

ਇਹ ਨਾਟਕ ਖਾਲਸਾ ਦੀਵਾਨ ਲਾਹੌਰ ਤੇ ਖਾਲਸਾ ਦੀਵਾਨ, ਅੰਮ੍ਰਿਤਸਰ ਦੇ ਧੜਿਆਂ ਦਾ ਦੇਹਧਾਰੀ ਗੁਰੂ ਦੀ ਸਮੱਸਿਆ ਦੇ ਝਗੜੇ ਤੋਂ ਜਨਮੇ ਵਿਰੋਧ ਦਾ ਚਿੰਨਾਤਮਕ ਪ੍ਰਗਟਾ ਹੈ, ਜਾਂ ਇਉਂ ਕਹਿ ਲਓ ਹੰਕਾਰੀ, ਦੰਭੀ, ਪੁਜਾਰੀਆਂ ਮਠ-ਧਾਰੀਆਂ ਤੇ ਗਰੀਬ ਨਿਰਮਾਣ ਗੁਰਮੁਖਾਂ ਦੀ ਟੱਕਰ ਦਾ ਚਿੱਤਰ ਹੈ।

ਇਸ ਨਾਟਕ ਦੀ ਅਧਾਰਤ ਕਥਾ ਇਉਂ ਹੈ। ਬਾਬਾ ਖੇਮ ਸਿੰਘ 'ਬੇਦੀ' ਆਪਣੇ ਆਪ ਨੂੰ ਤੇਰ੍ਹਵਾਂ ਗੁਰੂ ਕਹਾਉਂਦੇ ਸਨ। ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਦੀਵਾਨਾਂ ਵਿਚ ਗਦੇਲਾ ਲਾ ਕੇ ਬੈਠਦਾ ਸੀ, ਜਿਸ ਦਾ ਭਾਈ ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ ਤੇ ਹੋਰ ਗੁਰ-ਸਿੱਖ ਵਿਰੋਧ ਕਰਦੇ ਸਨ। ਬਾਬਾ ਖੇਮ ਸਿੰਘ ਦਾ ਧੜਾ ਹੰਕਾਰ ਵਿਚ ਆ ਕੇ ਹੋਰ ਵੀ ਬਹੁਤ ਕਿਸਮ ਦੀਆਂ ਮਨ ਆਈਆਂ ਕਰਦਾ ਸੀ। ਬਾਬਾ ਖੇਮ ਸਿੰਘ ਨੇ ਮਿਲ ਮਿਲਾ ਕੇ ਸ੍ਰੀ ਅਕਾਲ ਤਖਤ ਤੋਂ ਹੁਕਮ-ਨਾਮਾ ਜਾਰੀ ਕਰਾ ਕੇ ਇਨ੍ਹਾਂ ਸੇਵਕਾਂ ਦੇ ਮੁੱਖੀ ਪ੍ਰੋ: ਗੁਰਮੁਖ ਸਿੰਘ ਨੂੰ ਸਿੱਖ ਪੰਥ 'ਚੋਂ ਖਾਰਜ ਵੀ ਕਰਾ ਦਿੱਤਾ ਸੀ।

ਇਸ ਕਹਾਣੀ ਦੇ ਅਧਾਰ ਤੇ ਗਿਆਨੀ ਦਿੱਤ ਸਿੰਘ ਨੇ ਇਸ ਨਾਟਕ ਦੀ ਰਚਨਾ ਕੀਤੀ ਹੈ। ਨਾਟਕ ਵਿਚ ਗਿਆਨੀ ਜੀ ਆਪਣਾ ਇਕ ਸੁਪਨਾ ਪੇਸ਼ ਕਰਦੇ ਹਨ। ਸੁਪਨੇ ਵਿਚ ਪ੍ਰੋਹਿਤ, ਭਾਵ ਬਾਬਾ ਖੇਮ ਸਿੰਘ, ਫਰੀਦਕੋਟ ਦੇ ਰਾਜੇ ਕੋਲ ਜਾਂਦਾ ਹੈ ਤੇ ਬੇਨਤੀ ਕਰਦਾ ਹੈ ਕਿ ਦੁਸ਼ਮਣਾਂ ਭਾਵ ਭਾਈ ਗੁਰਮੁਖ ਸਿੰਘ ਦੇ ਧੜੇ ਦੇ ਸਾਰੇ

ਆਦਮੀਆਂ ਨੂੰ ਸੋਧਣ ਵਿਚ ਉਸ ਦੀ ਮਦਦ ਕੀਤੀ ਜਾਵੇ। ਏਥੇ ਉਹ ਆਪਣੇ ਆਪ ਨੂੰ ਗੁਰੂ ਦਸ ਕੇ ਆਪਣੀ ਮਹਾਨਤਾ ਦੱਸਦਾ ਹੈ। ਰਾਜਾ ਮਦਦ ਕਰਨ ਦਾ ਬਚਨ ਕਰਦਾ ਹੈ। ਆਪਣੇ ਮਿਤ੍ਰਾਂ ਭਾਵ ਸੇਵਾਦਾਰ ਪਿੱਠੂਆਂ ਮਿੱਤਰ ਧਰੋਹੀ; ਝੰਡਾ ਸਿੰਘ, ਭਾਈ ਸੰਤਾ ਸਿੰਘ, ਮਹੰਤ ਸੁਮੇਰ ਸਿੰਘ, ਬਾਵਾ ਸਰਮੁਖ ਸਿੰਘ 'ਭੱਲਾ' ਤੇ ਭਾਈ ਬਚਨ ਸਿੰਘ ਨੂੰ ਸੱਦਦਾ ਹੈ। ਉਨ੍ਹਾਂ ਨੂੰ ਤੀਰਥਾਂ ਉਤੇ ਜਾ ਕੇ ਭਾਈ ਗੁਰਮੁਖ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਵਿਰੁੱਧ ਪ੍ਰਚਾਰ ਕਰਨ ਦਾ ਹੁਕਮ ਦਿੰਦਾ ਹੈ। ਉਹ ਜਾਂਦੇ ਹਨ, ਪਰ ਬੜੇ ਖੁਆਰ ਹੁੰਦੇ ਹਨ। ਲੋਕ ਉਨ੍ਹਾਂ ਦੀ ਗੱਲ ਨਹੀਂ ਸੁਣਦੇ। ਫੇਰ ਰਾਜਾ ਸਾਹਿਬ ਜੀ ਭਾਈ ਉਦੇ ਸਿੰਘ 'ਬੇਦੀ', ਭਾਈ ਗਨੇਸ਼ਾ ਸਿੰਘ ਤੇ ਭਾਈ ਅਵਤਾਰ ਸਿੰਘ ਨੂੰ ਭਾਈ ਗੁਰਮੁਖ ਸਿੰਘ ਦੇ ਆਦਮੀਆਂ ਨੂੰ ਫੜ ਕੇ ਲਿਆਉਣ ਲਈ ਭੇਜਦਾ ਹੈ। ਰਾਜੇ ਦੇ ਆਦਮੀ ਰਾਜੇ ਨੂੰ ਭਰੋਸਾ ਦੁਆਉਂਦੇ ਹਨ ਕਿ ਉਹ ਭਾਈ ਗੁਰਮੁਖ ਸਿੰਘ ਦੇ ਧੜੇ ਨੂੰ ਮਾਰ ਕੇ ਭਜਾ ਦੇਣਗੇ। ਅੰਤ ਰਾਜੇ ਦੀ ਸਭਾ ਵਿਚ ਭਾਈ ਗੁਰਮੁਖ ਸਿੰਘ ਤੇ ਭਾਈ ਜਵਾਹਰ ਸਿੰਘ ਤੇ ਉਨ੍ਹਾਂ ਦੇ ਸਾਥੀ ਆ ਜਾਂਦੇ ਹਨ। ਖਰੀਆਂ ਖਰੀਆਂ ਸੁਣਾਉਂਦੇ ਹਨ ਤੇ ਇਉਂ ਇਹ ਨਾਟਕ ਖਤਮ ਹੋ ਜਾਂਦਾ ਹੈ। ਅੰਤ ਵਿਚ ਇਹ ਨਿਰਣਾ ਹੋ ਜਾਂਦਾ ਹੈ ਕਿ ਹੁਣ ਲੋਕਾਂ ਨੂੰ ਸਮਝ ਆ ਗਈ ਹੈ ਤੇ ਹੁਣ ਉਹ ਇਸ ਵਿਚ ਸਮੁੱਚੇ ਤੌਰ ਤੇ ਉਸ ਸਮੇਂ ਦੇ ਆਪਣੇ ਵਿਰੋਧੀਆਂ ਦੇ ਚਿੱਤਰ ਪੇਸ਼ ਕੀਤੇ ਹਨ। ਇਸ ਵਿਚ ਕੁਝ ਕੁ ਸੱਜਣਾਂ ਦੀਆਂ ਬੜੀਆਂ ਵਿਅੰਗਾਤਮਕ ਹਸਾਉਣੀਆਂ ਤਸਵੀਰਾਂ ਆਉਂਦੀਆਂ ਹਨ। ਹੰਕਾਰੀ ਦੰਭੀ ਟੋਲਾ ਕਿਵੇਂ ਸੱਚੇ ਤੇ ਚੰਗਿਆਂ ਬੰਦਿਆਂ ਨੂੰ ਖਤਮ ਕਰਨ ਲਈ ਫੜਾਂ ਮਾਰਦਾ। ਕਿਵੇਂ ਆਪਣੀ ਤਾਰੀਫ਼ ਕਰਦਾ ਹੈ, ਇਹ ਸਾਰਾ ਕੁਝ ਬਹੁਤ ਸੋਹਣਾ ਪ੍ਰਗਟਾਇਆ ਹੈ। ਇਸ ਨਾਟਕ ਵਿਚ ਮਨਮਤੀਆਂ ਦੀ ਬੜੀ ਢੁੱਕਵੀਂ ਵਿਆਖਿਆ ਹੈ। ਇਹ ਨਾਟਕ ਕਵਿਤਾ ਵਿਚ ਹੈ, ਇਸ ਵਿਚ ਤਿੰਨ ਸਵੱਯੇ ਹਨ, ਚੋਦ੍ਹਾਂ ਚੌਪਈਆਂ ਹਨ ਤੇ ਚੋਵ੍ਹੀ ਦੋਹਰੇ ਹਨ। ਕੁਲ ੧੩੩ ਬੰਦ ਹਨ।

ਇਸ ਨਾਟਕ ਦੀ ਇਤਿਹਾਸਕ ਮਹੱਤਤਾ ਹੀ ਨਹੀਂ ਪੰਜਾਬੀ ਨਾਟਕ ਖੇਤਰ ਵਿਚ ਸਾਹਿੱਤਕ ਮਹੱਤਤਾ ਵੀ ਬਹੁਤ ਹੈ। ਇਹ ਨਾਟਕ ਪੰਜਾਬੀ ਦਾ ਪਹਿਲਾ ਮੌਲਿਕ ਨਾਟਕ ਮੰਨਿਆ ਜਾਂਦਾ ਹੈ। ਇਸ ਨਾਟਕ ਨਾਲ ਪੰਜਾਬੀ ਨਾਟਕ ਸਾਹਿੱਤ ਵਿਚ ਸੁਪਨ ਸ਼ੈਲੀ ਦਾ ਜਨਮ ਹੋਇਆ ਹੈ। ਇਸ ਨਾਟਕ ਨਾਲ ਹੀ ਪੰਜਾਬੀ ਵਿਚ ਵਿਅੰਗਾਤਮਕ ਹਾਸ-ਰਸੀ ਨਾਟਕ ਦਾ ਜਨਮ ਹੁੰਦਾ ਹੈ। ਇਸ ਸ਼ੈਲੀ ਤੋਂ ਹੀ ਪ੍ਰਭਾਵਤ ਹੋ ਕੇ ਬਾਵਾ ਬੁੱਧ ਸਿੰਘ ਨੇ ਆਪਣੇ ਨਾਟਕ ਦਾਮਨੀ ਵਿਚ ਉਚ ਜ਼ਾਤੀਆਂ ਨੂੰ ਜ਼ਾਤ ਅਭਿਮਾਨ 'ਚੋਂ ਕੱਢਣ ਲਈ ਉਚ ਜ਼ਾਤੀਆਂ ਨੂੰ ਸੁਪਨਿਆਂ ਵਿਚ ਨਰਕ ਅੰਦਰ ਤੜਫਦਿਆਂ ਵਿਖਾਇਆ ਹੈ।

ਸੋ ਇਸ ਨਿੱਕੇ ਜੇਹੇ ਕਾਵਿ-ਨਾਟਕ (ਜਿਸ ਦਾ ਅੱਧ ਹੀ ਮਿਲਦਾ ਹੈ ਸ਼ਾਇਦ ਦੂਜਾ ਭਾਗ ਲਿਖਿਆ ਹੀ ਨਹੀਂ ਗਿਆ ਜਿਸ ਦੇ ਕਾਰਨ ਗਿਆਨੀ ਦਿੱਤ ਸਿੰਘ ਉਤੇ ਮੁਕੱਦਮਾ ਚਲਿਆ ਸੀ ਤੇ ੫੧ ਰੁਪੈ ਜ਼ੁਰਮਾਨਾ ਹੋਇਆ ਸੀ ਜਿਹੜਾ ਮੁੜ ਮੁਆਫ ਹੋ ਗਿਆ ਸੀ।) ਦੀ ਸਿੰਘ ਸਭਾ ਦੇ ਇਤਿਹਾਸ ਦੇ ਪੱਖ ਤੇ ਸਿੱਖੀ ਪ੍ਰਚਾਰ ਦੇ ਪੱਖ ਤੋਂ ਅਤੇ ਸਾਹਿੱਤਕ ਪੱਖ ਤੋਂ ਮਹੱਤਤਾ ਹੈ। ਇਸ ਸੰਚੇ ਵਿਚ ਇਹ ਰਚਨਾ ਵੀ ਸ਼ਾਮਲ ਹੈ।

### ਗੁਰਮਤਿ ਆਰਤੀ ਪ੍ਰਬੋਧ :

ਵੱਖ ਵੱਖ ਫਿਰਕਿਆਂ ਵਿਚੋਂ ਲੋਕ ਸਿੰਘ ਸਜੇ ਸਨ। ਉਹ ਜੋ ਰੀਤਾਂ ਆਪਣੇ ਧਰਮ ਵਿਚ ਦਸਿਆ ਕਰਦੇ ਸਨ, ਉਨ੍ਹਾਂ ਨੂੰ ਹੀ ਸਿੱਖੀ ਦਾ ਰੰਗ ਚਾੜ੍ਹ ਕੇ ਖੁਦ ਕਰਨ ਲੱਗ ਪਏ। ਇਉਂ ਬਹੁਤ ਸਾਰੇ ਸਿੱਖ ਠਾਕਰਾਂ ਦੀ ਆਰਤੀ ਕਰਨ ਦੀ ਥਾਂ ਵਾਹਿਗੁਰੂ ਦੀ ਆਰਤੀ ਉਸੇ ਤਰ੍ਹਾਂ ਹੀ ਕਰਨ ਲੱਗ ਪਏ। ਭਾਵ ਥਾਲੀ ਵਿਚ ਦੀਵੇ ਲਗਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਥਾਲੀ ਫੇਰਨ ਲੱਗ ਪਏ। ਗੁਰੂ ਨਾਨਕ ਦੇਵ ਜੀ ਦੇ ਵਿਰੁੱਧ ਕੁਝ ਆਪਣੀ ਮਨਮਤ ਕਰਨ ਲੱਗ ਪਏ। ਅਸਲੀ ਤੱਤ ਤਾਂ ਇਸ ਆਰਤੀ ਦੇ ਵਿਰੁੱਧ ਸੀ ਪਰ ਜਿਹੜੇ ਮਿਲ-ਗੋਭਾ ਸਿੰਘ, ਭਾਵ ਅੰਮ੍ਰਿਤਧਾਰੀ ਵੀ ਸਨ ਤੇ ਹਿੰਦੂ ਰਸਮਾਂ ਵੀ ਕਰਦੇ ਸਨ, ਉਹ ਦੀਵਿਆਂ ਵਾਲ਼ੀ ਆਰਤੀ ਨੂੰ ਗੁਰਮਤਿ ਦੇ ਅਨੁਕੂਲ ਸਿੱਧ ਕਰ ਰਹੇ ਸਨ। ਸੋ ਇਉਂ ਆਰਤੀ ਕਰਨ ਦਾ ਰਿਵਾਜ ਸਾਰੇ ਫੈਲਦਾ ਜਾਂਦਾ ਸੀ। ਇਹੋ ਜਿਹੇ ਭੁੱਲੜ ਮਿਲ-ਗੋਭਾ ਸਿੰਘਾਂ ਨੂੰ ਚੰਗੀ ਤਰ੍ਹਾਂ ਸਮਝਾਉਣ ਲਈ ਤੇ ਬਾਕੀ ਸੰਗਤਾਂ ਨੂੰ ਆਰਤੀ ਸਬੰਧੀ ਪੂਰਨ ਗਿਆਨ ਦੇਣ ਲਈ ਗਿਆਨੀ ਜੀ ਨੇ ਇਹ ਰਚਨਾ ਕੀਤੀ ਹੈ।

ਇਹ ਰਚਨਾ ਕਵਿਤਾ ਵਿਚ ਹੈ। ਇਸ ਵਿਚ ੧੪੩ ਦੋਹਰੇ ਹਨ ਤੇ ਦੱਸ ਚੌਪਈਆਂ ਹਨ। ਇਸ ਰਚਨਾ ਦੇ ਪਾਤਰਾਂ, ਖਾਲਸਾ ਤੇ ਮਿਲ-ਗੋਭਾ ਸਿੰਘ ਦੇ ਵਾਰਤਾਲਾਪ ਰਾਹੀਂ ਆਰਤੀ ਦੇ ਅਸਲੀ ਅਰਥ ਸਮਝਾਏ ਗਏ ਹਨ। ਖਾਲਸਾ ਪੂਰਨ ਗੁਰ-ਸਿੱਖਾਂ ਦਾ ਪ੍ਰਤੀਨਿਧ ਹੈ। ਸਿੱਖੀ ਸਿਧਾਂਤਾਂ ਦਾ ਮਾਨਵੀ-ਕਰਨ ਹੈ। ਗਿਆਨੀ ਜੀ ਦਾ ਆਪਣਾ ਆਪਾ ਹੈ। ਮਿਲ-ਗੋਭਾ ਸਿੰਘ ਉਨ੍ਹਾਂ ਕੱਚੇ-ਪਿੱਲੇ ਲਾਈ ਲੱਗ ਸਿੱਖਾਂ ਦਾ ਪ੍ਰਤੀਨਿਧ ਹੈ, ਜਿਹੜੇ ਅੰਮ੍ਰਿਤ ਛੱਕ ਕੇ ਵੀ ਸਾਰੀਆਂ ਕੁਰੀਤੀਆਂ ਤੇ ਪੁਰਾਣੀਆਂ ਵਹਿਮੀ ਰਸਮਾਂ ਨਹੀਂ ਛੱਡਦੇ।

ਖਾਲਸਾ ਮਿਲ-ਗੋਭਾ ਸਿੰਘ ਨੂੰ ਆਰਤੀ ਦੇ ਅਸਲੀ ਅਰਥ ਸਮਝਾਉਣ ਉਸ ਦੇ ਸ਼ੰਕੇ ਨਿਵਿਰਤ ਕਰਨ ਲਈ ਜਿਨ੍ਹਾਂ ਛੇ ਸ਼ਬਦਾਂ ਦਾ ਉਦਾਹਰਣ ਦਿੰਦਾ ਹੈ—ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ (ਗੁਰੂ ਨਾਨਕ), ਨਾਮ ਤੇਰੋ ਆਰਤੀ (ਭਗਤ ਰਵਿਦਾਸ), ਧੂਪ ਦੀਪ ਘ੍ਰਿਤ ਸਾਜ ਆਰਤੀ (ਭਗਤ ਸੈਣ ਜੀ), ਸੁੰਨ ਸੰਧਿਆ ਤੇਰੀ ਦੇਵ ਦੇਵਾ ਕਰ ਅਧਿ ਪਤਿ ਆਦਿ ਸਮਾਈ (ਭਗਤ ਕਬੀਰ ਜੀ), ਕਾਇਉ ਦੇਵਾ ਕਾਇਓ ਦੇਵਲ ਕਾਇਅਉ ਜੰਗਮ ਜਾਤੀ (ਭਗਤ ਪੀਪਾ ਜੀ) ਤੇ ਗੋਪਾਲ ਤੇਰਾ ਆਰਤਾ (ਭਗਤ ਧੰਨਾ ਜੀ), ਇਨ੍ਹਾਂ ਸ਼ਬਦਾਂ ਦੇ ਅਰਥ ਕਰਕੇ ਕਈ ਟੀਕਿਆਂ ਦੇ ਹਵਾਲੇ ਦੇ ਕੇ, ਆਪਣੇ ਵਿਚਾਰਾਂ ਦੀ ਪੁਸ਼ਟੀ ਕੀਤੀ ਹੈ। ਕਈ ਥਾਈਂ ਪਹਿਲਾਂ ਭਾਵ ਕਵਿਤਾ ਵਿਚ ਪ੍ਰਗਟਾਏ ਹਨ ਤੇ ਫੇਰ ਉਸ ਕਵਿਤਾ ਦਾ ਭਾਵ ਅਰਥ ਵਾਰਤਕ ਵਿਚ ਸਮਝਾਇਆ ਹੈ।

ਗਿਆਨੀ ਜੀ ਵਾਦ-ਵਿਵਾਦ ਦੇ ਉਸਤਾਦ ਹਨ। ਉਨ੍ਹਾਂ ਨੂੰ ਗੱਲ ਕਰਨੀ ਵੀ ਆਉਂਦੀ ਸੀ। ਕੱਟਣੀ ਵੀ ਤੇ ਦਲੀਲ ਨਾਲ ਆਪਣੀ ਗੱਲ ਅਗਲੇ ਨੂੰ ਸੰਤੋਖ-ਜਨਕ ਢੰਗ ਨਾਲ ਮਨਾਉਣੀ ਵੀ ਆਉਂਦੀ ਸੀ। ਗਿਆਨੀ ਜੀ ਨੇ ਆਰਤੀ ਸਬੰਧੀ ਜਿੰਨੇ ਵੀ ਸ਼ੰਕੇ ਸੰਭਵ ਹੋ ਸਕਦੇ ਸਨ। ਸਭ ਮਿਲ-ਗੋਭਾ ਸਿੰਘ ਕੋਲੋਂ ਕਰਾ ਕੇ ਬੜੇ ਮਨੋ-ਵਿਗਿਆਨੀ ਦਲੀਲ ਮਈ ਢੰਗ ਨਾਲ ਉਹ ਨਵਿਰਤ ਕਰਕੇ ਸਮੁੱਚੀ ਸਿੱਖ ਸੰਗਤ ਨੂੰ ਅਸਲੀ ਆਰਤੀ ਦੇ ਅਰਥ ਸਮਝਾਏ ਹਨ।

ਦੋਹਾਂ ਦੇ ਵਿਚਾਰਾਂ ਦੇ ਟਕਰਾ ਨਾਲ ਯਥਾਰਥਵਾਦੀ ਆਪਣਾ ਕਾਰਜ ਉਸਾਰਦਾ ਹੈ, ਜਿਸ ਵਿਚ ਤਰਕਵਾਦੀ ਦਲੀਲਮਈ ਲੈ ਵੀ ਹੈ।

ਸਿੱਖ ਸਿਧਾਂਤਾਂ ਨੂੰ ਨਾਟਕੀ ਯਥਾਰਵਾਦੀ ਜੁਗਤੀ ਨਾਲ ਸਪੱਸ਼ਟ ਕਰਨ ਦੀ ਸ਼ੈਲੀ ਦੇ ਕਾਰਨ ਇਹ ਬਹੁਤ ਉਤਮ ਰਚਨਾ ਹੈ।

### ਡਰਪੋਕ ਸਿੰਘ ਤੇ ਦਲੇਰ ਸਿੰਘ :

ਗਿਆਨੀ ਦਿੱਤ ਸਿੰਘ ਸਿੱਖ ਲਹਿਰ ਦੇ ਅਦੁੱਤੀ ਸੇਵਕ ਸਨ। ਸਿੱਖ ਪੰਥ ਨੂੰ ਨਿਆਰਾ ਤੇ ਹਿੰਦੂਆਂ ਤੋਂ ਵੱਖਰਾ ਸਮਝਦੇ ਸਨ। ਉਹਨਾਂ ਜੋ ਨਾਹਰਾ ਦਿਤਾ ਉਸ ਦੀ ਖੋਲ੍ਹ ਕੇ ਵਿਆਖਿਆ ਕੀਤੀ। ਸਿੱਖ ਧਰਮ ਨੂੰ ਸਭ ਤੋਂ ਸ੍ਰੇਸ਼ਟ ਮੰਨਦੇ ਸਨ ਅਤੇ ਵੱਧ ਤੋਂ ਵੱਧ ਪ੍ਰਾਣੀਆਂ ਤੱਕ ਸਿੱਖ ਧਰਮ ਦੇ ਸ਼ੁੱਧ ਸਰੂਪ ਨੂੰ ਪਹੁੰਚਾਉਣ ਦੀ ਉਨ੍ਹਾਂ ਦੀ ਲੋਚਨਾ ਸੀ, ਕਿਉਂਕਿ ਗੁਰਮਤਿ ਅਨੁਸਾਰ ਸਿੱਖ ਧਰਮ ਹੀ ਹਸੰਦਿਆਂ ਖਲੰਦਿਆਂ ਵਿਚੇ ਮੁਕਤ ਪ੍ਰਾਪਤ ਕਰਨ ਦਾ ਸਹਿਜ ਜੋਗ ਦਸਦਾ ਹੈ। ਇਸ ਲਈ ਉਨ੍ਹਾਂ ਨੇ ਬੜੀ ਦਲੇਰੀ ਨਾਲ ਕਿਹਾ ਕਿ ਸਿੱਖ ਧਰਮ ਨੂੰ ਫੈਲਾਉਣ ਲਈ ਹਰ ਭਾਂਤ ਦੇ ਯਤਨ ਹਰ ਖੇਤਰ ਵਿਚ ਵੱਧ ਤੋਂ ਵੱਧ ਕਰਨੇ ਚਾਹੀਦੇ ਹਨ।

ਇਹ ਰਚਨਾ ਵਾਰਤਾਲਾਪੀ ਰਚਨਾ ਹੈ। ਵਾਰਤਾਲਾਪ ਵਾਰਤਕ ਵਿਚ ਹੈ ਤੇ ਡਰਪੋਕ ਸਿੰਘ ਤੇ ਦਲੇਰ ਸਿੰਘ ਵਿਚ ਹੈ। ਦਲੇਰ ਸਿੰਘ ਮਾਨੋ ਗਿਆਨੀ ਜੀ ਆਪ ਹਨ। ਇਸ ਵਾਰਤਾਲਾਪ ਦਾ ਵਿਸ਼ਾ ਹੈ ਸਿੱਖ ਪੰਥ ਨੂੰ ਵਧਾਉਣ ਲਈ ਮੁਸਲਮਾਨਾਂ ਨੂੰ ਸਿੰਘ ਸਜਾਉਣਾ। ਡਰਪੋਕ ਸਿੰਘ ਮੁਸਲਮਾਨਾਂ ਨੂੰ ਸਿੰਘ ਸਜਾਉਣ ਦੇ ਵਿਰੁੱਧ ਹੈ। ਉਸ ਅਨੁਸਾਰ ਬਾਕੀ ਸਭ ਜ਼ਾਤੀਆਂ ਦੇ ਆਦਮੀ ਅੰਮ੍ਰਿਤ ਛੱਕ ਕੇ ਸਿੰਘ ਸਜ ਸਕਦੇ ਹਨ, ਪਰ ਮੁਸਲਮਾਨਾਂ ਵਿਚ ਨਹੀਂ ਸਜ ਸਕਦਾ, ਕਿਉਂਕਿ ਮੁਸਲਮਾਨ ਸਿੱਖਾਂ ਦੇ ਵੈਰੀ ਹਨ।

ਦੋਹਾਂ ਵਿਚਕਾਰ ਬੜੀ ਗਰਮ ਬਹਿਸ ਹੁੰਦੀ ਹੈ। ਡਰਪੋਕ ਸਿੰਘ ਪ੍ਰਸ਼ਨ ਤੇ ਪ੍ਰਸ਼ਨ ਕਰੀ ਜਾਂਦਾ ਹੈ। ਗੱਲ ਚੋਂ

ਗੱਲ ਨਿਕਲੀ ਜਾਂਦੀ ਹੈ। ਦਲੇਰ ਸਿੰਘ ਉਸ ਦੀ ਹਰ ਗੱਲ ਕਟੀ ਜਾਂਦਾ ਹੈ। ਨਵੀਂ ਗੱਲ ਉਭਰਦੀ ਜਾਂਦੀ ਹੈ ਤੇ ਸਪੱਸ਼ਟੀ-ਕਰਨ ਹੁੰਦਾ ਜਾਂਦਾ ਹੈ। ਦੋਹਾਂ ਦੇ ਵਿਚਾਰ ਹਥੌੜੇ ਤੇ ਆਹਰਨ ਵਾਂਗ ਟਕਰਾਉਂਦੇ ਹਨ। ਵਿਚਾਰਾਂ ਦੇ ਵਿਚੋਂ ਚੰਗਿਆੜੇ ਨਿਕਲਦੇ ਹਨ। ਕਈ ਥਾਈਂ ਬੜਾ ਮੱਘਦਾ ਰੂਪ ਰੁਪਮਾਨ ਹੁੰਦਾ ਹੈ। ਦਲੇਰ ਸਿੰਘ ਪ੍ਰਮਾਣ ਦੇ ਕੇ, ਕਥਾਵਾਂ ਸੁਣਾ ਕੇ ਇਤਿਹਾਸ ਦੇ ਉਦਾਹਰਣਾਂ ਦੀ ਵਿਆਖਿਆ ਕਰਕੇ ਤੇ ਕਈ ਰੂਪਕ ਤੇ ਉਪਮਾਵਾਂ ਵਰਤ ਕੇ ਡਰਪੋਕ ਸਿੰਘ ਨੂੰ ਪੂਰਨ ਤੌਰ ਤੇ ਇਸ ਗੱਲ ਨਾਲ ਸਹਿਮਤ ਕਰਨ ਵਿਚ ਸਫਲ ਹੋ ਜਾਂਦਾ ਹੈ ਕਿ ਮੁਸਲਮਾਨ ਵੀ ਸਿੰਘ ਸਜ ਸਕਦੇ ਹਨ ਤੇ ਮਿਲ-ਗੋਭਾ ਸਿੰਘ ਦਲੇਰ ਸਿੰਘ ਦੇ ਇਸ ਸਾਰੀ ਦੁਨੀਆਂ ਪਰ ਨਹੀਂ ਤਾਂ ਹਿੰਦੁਸਤਾਨ ਵਿਚ ਤਾਂ ਬਿਨਾਂ ਸਿਖੋਂ ਹੋਰ ਮੂਰਤ ਨਾ ਨਜ਼ਰ ਪਏ ਦਾ ਸਮਰਥਨ ਕਰਕੇ ਇਹ ਕਹਿਣ ਲੱਗ ਪੈਂਦਾ ਹੈ 'ਲੈ ਫਿਰ ਹੁਣ ਲੱਕ ਬੰਨ ਕੇ ਇਹ ਕਰੀਏ, ਵਾਹਿਗੁਰੂ ਜੀ ਦੀ ਫਤੇ' ਇਹ ਵਾਰਤਾਲਾਪ ਐਸਾ ਨਾਟਕ ਕਾਰਜ ਸਿਰਜਦਾ ਹੈ ਜਿਹੜਾ ਨਾਇਕ ਦੇ ਕਾਰਜ ਵਾਂਗ ਤੇਜ਼ ਹੁੰਦਾ ਜਾਂਦਾ ਹੈ ਤੇ ਅੰਤ ਵਿਚ ਇਕ ਚੰਗੇ ਸੁਖਾਂਤ ਵਾਂਗ ਸਮਝੌਤੇ ਵਿਚ ਮੁੱਕ ਜਾਂਦਾ ਹੈ। ਕਿਉਂਕਿ ਵਿਰੋਧੀ ਪਾਤਰ ਆਪਣੀ ਹਾਰ ਮੰਨ ਜਾਂਦਾ ਹੈ। ਉਸ ਦੇ ਸ਼ੰਕੇ ਨਿਵਿਰਤ ਹੋ ਜਾਂਦੇ ਹਨ, ਉਸ ਦਾ ਮਨ ਸ਼ਾਂਤ ਹੋ ਜਾਂਦਾ ਹੈ। ਇਹ ਪ੍ਰਚਾਰ ਕਰਨ ਦਾ ਬਹੁਤ ਉੱਤਮ ਢੰਗ ਸੀ ਜਿਸ ਨੂੰ ਗਿਆਨੀ ਜੀ ਨੇ ਜ਼ੋਰ ਨਾਲ ਬਦਲਿਆ।

ਇਸ ਵਿਚ ਤਰੱਕਵਾਦੀ ਕਾਟਵੀਂ ਦਲੀਲ ਮਈ ਤ੍ਰਿਪਤ ਕਰਨ ਵਾਲੀ ਸ਼ੈਲੀ ਹੈ. ਜਿਸ ਕਰਕੇ ਇਹ ਰਚਨਾ ਸਿੱਖੀ ਪ੍ਰਚਾਰ ਤਕ ਹੀ ਸੀਮਤ ਨਹੀਂ ਰਹਿੰਦੀ, ਸਗੋਂ ਇਹ ਪੰਜਾਬੀ ਸਾਹਿੱਤ ਤੇ ਖਾਸ ਕਰਕੇ ਪੰਜਾਬੀ ਨਾਟਕ ਦੇ ਇਤਿਹਾਸ ਦਾ ਭਾਗ ਵੀ ਬਣ ਜਾਂਦੀ ਹੈ। ਇਕ ਬੀਤੇ ਸਮੇਂ ਦੀ ਯਾਦਗਾਰੀ ਰਚਨਾ ਦੇ ਤੌਰ ਤੇ ਇਸ ਦਾ ਪ੍ਰਾਪਤ ਹੋਣਾ ਜ਼ਰੂਰੀ ਸੀ ਤਾਂ ਜੁ ਵਰਤਮਾਨ ਕਾਲ ਦੇ ਸਿੱਖ ਪ੍ਰਚਾਰਕ ਇਸ ਵਿਚ ਉਠਾਏ ਗਏ ਪ੍ਰਸ਼ਨ ਉਤਰ ਵਿਚ ਆਈ ਸਮੱਗਰੀ ਦਾ ਲਾਭ ਉਠਾ ਸਕਣ।

ਭਾਈ ਸਾਹਿਬ ਗਿਆਨੀ ਦਿੱਤ ਸਿੰਘ ਲਿਖਤ ਇਹ ਪੁਸਤਕਾਂ ਉਨ੍ਹਾਂ ਦੀਆਂ ਸਮੂਹ ਪੁਸਤਕਾਂ ਤੇ ਰਚਨਾਵਾਂ ਮੁੜ ਛਾਪਣ ਦੇ ਫੈਸਲੇ ਅਨੁਸਾਰ ਛਾਪੀਆਂ ਜਾ ਰਹੀਆਂ ਹਨ। ਏਸ ਪ੍ਰਣਾਲੀ ਵਿਚ ਕਈ ਅਣਰਚੀਆਂ ਰਚਨਾਵਾਂ ਜੋ ਅਖਬਾਰਾਂ ਵਿਚ ਛਪਦੀਆਂ ਰਹੀਆਂ ਉਹ ਵੀ ਇਕੱਤਰ ਕੀਤੀਆਂ ਜਾ ਰਹੀਆਂ ਹਨ ਜੋ ਪਾਠਕਾਂ ਦੇ ਸਾਹਮਣੇ ਛੇਤੀ ਹੀ ਆ ਜਾਣਗੀਆਂ।

**ਗੁਰਦਿੱਤ ਸਿੰਘ ਗਿਆਨੀ**
ਜਨਰਲ ਸਕੱਤ੍ਰ,
ਕੇਂਦਰੀ ਸ੍ਰੀ ਗੁਰੂ ਸਿੰਘ ਸਭਾ।

੨੨-੧੧-੭੬

# ਗਿਆਨੀ ਦਿੱਤ ਸਿੰਘ ਦਾ ਸੁਪਨ ਨਾਟਕ

## ਸਿੰਘ ਸਭਾ ਲਹਿਰ ਦਾ ਇਕ ਇਤਿਹਾਸਕ ਸਰਵੇਖਣ

—ਸ: ਸ਼ਮਸ਼ੇਰ ਸਿੰਘ 'ਅਸ਼ੋਕ'

ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮੋਢੀ ਭਾਈ ਗੁਰਮੁਖ ਸਿੰਘ ਜੀ ਪ੍ਰੋਫੈਸਰ ਓਰੀਐਂਟਲ ਕਾਲਜ ਲਾਹੌਰ ਦੇ ਨਾਲ ਹੀ ਗਿਆਨੀ ਦਿੱਤ ਸਿੰਘ ਦਾ ਵੀ ਇਤਿਹਾਸ ਵਿਚ ਇਕ ਵਿਸ਼ੇਸ਼ ਸਥਾਨ ਹੈ। ਉਹ ਇਸ ਕਰਕੇ ਕਿ ਭਾਈ ਗੁਰਮੁਖ ਸਿੰਘ, ਸਿੰਘ ਸਭਾ ਲਹਿਰ ਅਤੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਮੁਢਲੇ ਸੰਸਥਾਪਕ ਸਨ ਤੇ ਗਿਆਨੀ ਦਿੱਤ ਸਿੰਘ ਜੀ ਇਸ ਲਹਿਰ ਦੇ ਇਕ ਖ਼ਾਸ ਵਿਦਵਾਨ ਕਵੀ, ਲੇਖਕ ਤੇ ਪ੍ਰਚਾਰਕ। ਗਿਆਨੀ ਦਿੱਤ ਸਿੰਘ ਨੇ ਸੁਪਨ ਨਾਟਕ ਦੀ ਰਚਨਾ ਕਿਵੇਂ ਕੀਤੀ, ਇਸ ਬਾਰੇ ਵੀ ਇਕ ਲੰਬਾ ਕਿੱਸਾ ਹੈ, ਜੋ ਏਥੇ ਪਹਿਲੋਂ ਸੰਖੇਪ ਰੂਪ ਵਿਚ ਮੁੱਢਲੀ ਜਾਣ-ਪਛਾਣ ਵਜੋਂ ਦਰਜ ਕਰ ਦੇਣਾ ਉਚਿਤ ਹੈ ਤਾਕਿ ਪਾਠਕ ਇਸ ਦਾ ਪੂਰਾ ਪੂਰਾ ਸੁਆਦ ਮਾਣ ਸਕਣ।

ਸਿੰਘ ਸਭਾ ਲਹਿਰ ਸਿੱਖਾਂ ਵਿਚ ਕੁਰੀਤੀਆਂ ਦਾ ਸੁਧਾਰ, ਵਿਦਯਾ ਦਾ ਪ੍ਰਚਾਰ ਤੇ ਮਨ ਮਤ ਦਾ ਪ੍ਰਹਾਰ ਕਰਨ ਵਾਸਤੇ ਚਲਾਈ ਗਈ ਸੀ। ਉਹ ਕੁਰੀਤੀਆਂ ਤੇ ਮਨ ਮਤਾਂ ਸਨ ਸਿੱਖ ਪੰਥ ਵਿਚ ਦਸ ਗੁਰੂਆਂ ਦੀ ਥਾਵੇਂ ਅਨੇਕਾਂ ਬਨਾਵਟੀ ਤੇ ਦੇਹ ਧਾਰੀ ਗੁਰੂਆਂ ਦੀ ਬਹੁਲਤਾ ਅਤੇ ਗੁਰਮਤ ਦੀ ਘਾਟ। ਸਿੱਖਾਂ ਉਤੇ ਸਿਖ ਰਾਜ ਦੇ ਸਮੇਂ ਤੋਂ ਹੀ ਬ੍ਰਾਹਮਣੀ ਮਤ ਦਾ ਜ਼ੋਰ ਪੈਣ ਕਰਕੇ ਬਚਪਨ ਤੋਂ ਲੈ ਕੇ ਮਰਣ ਪ੍ਰਜੰਤ ਗੁਰਸਿਖਾਂ ਦੇ ਲਗਭਗ ਸਾਰੇ ਹੀ ਰਸਮ-ਰਿਵਾਜ ਮਨ ਮਤਾਂ ਵਿਚ ਫਸਣ ਕਰਕੇ ਅਜਿਹੇ ਵਿਗੜ-ਤਿਗੜ ਗਏ ਸਨ ਕਿ ਉਨ੍ਹਾਂ ਵਿਚੋਂ ਗੁਰਮਤ ਦਾ ਕਿਤੇ ਵੀ ਕੋਈ ਪ੍ਰਭਾਵ ਨਜ਼ਰ ਨਹੀਂ ਸੀ ਪੈਂਦਾ। ਸੋਢੀ, ਬੇਦੀ ਆਦਿ ਬਾਵੇ ਜੇ ਇਕ ਪਾਸੇ ਆਪਣੇ ਆਪ ਨੂੰ ਗੁਰੂ-ਅੰਸ਼ ਦੱਸ ਕੇ ਲੋਕਾਂ ਤੋਂ ਗੁਰੂ-ਭਾਵ ਨਾਲ ਆਪਣੇ ਪੈਰ ਪੁਜਾਉਂਦੇ ਸਨ ਤਾਂ ਦੂਜੇ ਪਾਸੇ ਅਨ ਮਤ-ਈਸਾਈ, ਮੁਸਾਈ, ਸਨਾਤਨੀ, ਆਰਯ ਸਮਾਜੀ ਆਦਿ ਉਨ੍ਹਾਂ ਨੂੰ ਦੂਜੇ ਪਾਸੇ ਲਾ ਕੇ ਗੁਰਸਿੱਖੀ ਨਾਲੋਂ ਹਮੇਸ਼ਾ ਲਈ ਤੋੜ ਰਹੇ ਸਨ। ਇਸ ਨੁਕਸਾਨ ਦਾ ਵਿਸ਼ੇਸ਼ ਕਾਰਣ ਸੀ ਸਿੱਖਾਂ ਦੀ ਆਪਣੇ ਧਰਮ ਤੋਂ ਨਾ-ਵਾਕਫੀਅਤ ਅਤੇ ਲੋੜੀਂਦੀ ਵਿਦਿਆ ਦੀ ਘਾਟ।

ਸੰਨ 1873 ਈ: ਵਿਚ ਇਸੇ ਕਾਰਣ ਸ੍ਰੀ ਅੰਮ੍ਰਿਤ-ਸਰ ਵਿਖੇ ਸ੍ਰੀ ਗੁਰੂ ਸਿੰਘ ਸਭਾ ਕਾਇਮ ਹੋਈ। ਫੇਰ ਸੰਨ 1876 ਈ: ਵਿਚ ਭਾਈ ਗੁਰਮੁਖ ਸਿੰਘ ਨੇ ਕੰਵਰ ਬਿਕ੍ਰਮ ਸਿੰਘ ਕਪੂਰਥਲਾ ਦੇ ਸਹਿਯੋਗ ਨਾਲ ਇਸ ਸਭਾ ਦੇ ਪ੍ਰਚਾਰ ਨੂੰ ਹੋਰ ਤੇਜ਼ ਕੀਤਾ। ਇਸ ਤੋਂ ਤਿੰਨ ਸਾਲ ਬਾਦ ਸੰਨ 1879 ਵਿ ਭਾਈ ਗੁਰਮੁਖ ਸਿੰਘ ਨੇ ਸਿੰਘ ਸਭਾ ਲਾਹੌਰ, ਸੰਨ 1880 ਵਿਚ ਇਸ ਸਭਾ ਦੇ ਪ੍ਰਚਾਰ ਲਈ ਅੱਠ ਰੋਜ਼ਾ ਗੁਰਮੁਖੀ ਅਖਬਾਰ, ਸੰਨ 1883 ਈ: ਵਿਚ ਰਸਾਲਾ ਵਿਦਯਾਰਕ ਪੰਜਾਬ, ਤੇ ਹਫ਼ਤਾਵਾਰ ਖ਼ਾਲਸਾ ਅਖਬਾਰ, ਸੰਨ 1885 ਵਿਚ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਮੁਕਾਬਲੇ ਤੇ ਖਾਲਸਾ ਦੀਵਾਨ ਲਾਹੌਰ ਤੇ ਸੰਨ 1889 ਈ: ਵਿਚ ਰਸਾਲਾ ਸੁਧਾਰਕ; ਖ਼ਾਲਸਾ ਗਜ਼ਟ ਆਦਿ ਜਾਰੀ ਕੀਤੇ। ਗਿਆਨੀ ਦਿੱਤ ਸਿੰਘ ਹੋਰੀ ਮੁੱਢ ਤੋਂ ਹੀ ਭਾਈ ਗੁਰਮੁਖ ਸਿੰਘ ਦੇ ਇਨ੍ਹਾਂ ਉਸਾਰੂ ਕੰਮਾਂ ਵਿਚ ਮੋਢੇ ਨਾਲ ਮੋਢਾ ਜੋੜ ਕੇ ਚਲਦੇ ਰਹੇ, ਇਸ ਕਾਰਣ ਉਹ ਸੰਨ 1885 ਈ: ਤੋਂ ਹਫ਼ਤਾਵਾਰ ਖਾਲਸਾ ਅਖਬਾਰ ਦੇ ਸੰਪਾਦਕ ਨਿਯੁਕਤ ਹੋ ਗਏ।

ਭਾਈ ਗੁਰਮੁਖ ਸਿੰਘ ਚੂੰਕਿ ਮੁਢੋਂ ਹੀ ਬੜੇ ਕੱਟੜ ਸੁਧਾਰਵਾਦੀ ਸਨ, ਇਸ ਲਈ ਉਨ੍ਹਾਂ ਨੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵਲੋਂ ਪ੍ਰਚਾਰ ਕਰ ਕੇ ਬਾਬਾ ਖੇਮ ਸਿੰਘ ਜੀ ਬੇਦੀ ਆਦਿ ਬਾਵਿਆਂ ਤੇ ਨਾਮਧਾਰੀਆਂ ਨੂੰ, ਜੋ ਦਸਮ ਗੁਰੂ ਤੋਂ ਬਾਦ 11ਵੇਂ–12ਵੇਂ ਆਦਿ ਦੇਹ ਧਾਰੀ ਗੁਰੂਆਂ ਦਾ ਪ੍ਰਚਾਰ ਕਰਦੇ ਸਨ, ਇਸ ਮਨਮਤ ਤੋਂ ਰੋਕਿਆ ਅਤੇ ਬਾਬਾ ਖੇਮ ਸਿੰਘ ਬੇਦੀ ਦਾ ਗਦੇਲਾ, ਜੋ ਉਹ ਭਰੇ

ਦੀਵਾਨ ਵਿਚ ਗੁਰੂ ਗੱਦੀ ਵਜੋਂ ਲਗਾਕੇ ਬੈਠਦੇ ਸਨ, ਉਠਾ ਦਿੱਤਾ। ਇਸੇ ਤਰ੍ਹਾਂ ਬਾਬਾ ਨਿਹਾਲ ਸਿੰਘ ਭੱਲੇ, ਹਰਿ ਗੋਬਿੰਦ ਪੁਰੀਏ ਦੀ ਉਰਦੂ ਪੁਸਤਕ 'ਖੁਰਸ਼ੀਦ ਖ਼ਾਲਸਾ' ਦਾ ਜਿਸ ਵਿਚ 11ਵੇਂ-12ਵੇਂ ਆਦਿ ਗੁਰੂਆਂ ਦੇ ਸਜਰੇ ਦਿਤੇ ਹੋਏ ਸਨ, ਬਾਈਕਾਟ ਕਰਕੇ ਉਸ ਦੇ ਲੇਖਕ ਬਾਬਾ ਨਿਹਾਲ ਸਿੰਘ ਨੂੰ ਗੁਰੂ-ਪੰਥ ਧਰੋਹੀ ਆਖ ਮਾਫੀ ਮੰਗਣ ਤੇ ਮਜਬੂਰ ਕਰ ਦਿੱਤਾ। ਭਾਈ ਗੁਰਮੁਖ ਸਿੰਘ ਦੇ ਇਹ ਅਗਾਂਹ ਵਧੂ ਕੰਮ ਕੁਝ ਇਤਰਾਜ਼ ਯੋਗ ਮੰਨੇ ਗਏ, ਜਿਨ੍ਹਾ ਕਾਰਣ ਖਾਲਸਾ ਦੀਵਾਨ ਅੰਮ੍ਰਿਤਸ ਦੇ ਮੋਢੀ ਸੋਢੀ, ਬੇਦੀ ਆਦਿ ਬਾਵੇ, ਜੋ ਖਾਲਸਾ ਦੀਵਾਨ ਲਾਹੌਰ ਤੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਕੰਮਾਂ ਤੋਂ ਅਮਲੀ ਤੌਰ ਤੇ ਪਹਿਲਾਂ ਹੀ ਵਿਰੁੱਧ ਸਨ, ਇਸ ਸਮੇਂ ਹੋਰ ਵੀ ਵਿਰੋਧੀ ਹੋ ਗਏ। ਇਸ ਵਿਰੋਧ ਦਾ ਇਕ ਕਾਰਣ ਇਹ ਵੀ ਸੀ ਕਿ ਅੰਮ੍ਰਿਤਸਰੀ ਧੜੇ ਦੇ ਪਰੰਪਰਾ-ਵਾਦੀ ਲੋਕ ਸਾਰੇ ਦੇ ਸਾਰੇ ਰਈਸ ਅਥਵਾ ਸਰਦਾਰ ਤੇ ਉਨ੍ਹਾਂ ਦੇ ਪਿੱਠੂ ਆਦਿ ਸਰਮਾਏਦਾਰ ਸਨ ਪਰ ਉਹਨਾਂ ਦੇ ਮੁਕਾਬਲੇ ਤੇ ਲਾਹੌਰੀ ਧੜੇ ਦੇ ਲੋਕ ਭਾਈ ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਸਰਦਾਰ ਜਵਾਹਰ ਸਿੰਘ ਕਪੂਰ ਆਦਿ ਸਾਰੇ ਹੀ ਸਾਧਾਰਣ ਤੇ ਗਰੀਬ ਤਬਕੇ ਦੇ ਸਿੱਖ ਸਨ ਤੇ ਇਨ੍ਹਾਂ ਵਿਚੋਂ ਬਹੁਤੇ ਮੋਢੀ ਚੰਗੇ ਅੰਗਰੇਜ਼ੀ ਪੜ੍ਹੇ ਲਿਖੇ ਵੀ ਸਨ। ਸੋ ਜਦ ਕਦੇ ਸਿੰਘ ਸਭੀਆਂ ਨੂੰ ਹੋਰ ਸਰਕਾਰੀ ਜਾਂ ਅੰਗਰੇਜ਼ ਅਫ਼ਸਰਾਂ ਨਾਲ ਗੱਲ ਕਰਨੀ ਪੈਂਦੀ ਤਾਂ ਇਹੋ ਹੀ ਅੰਗਰੇਜ਼ੀ ਵਿਚ ਅੰਮ੍ਰਿਤਸਰੀ ਤੇ ਲਾਹੌਰੀ ਧੜੇ ਦੀ ਅਗਵਾਈ ਕਰਦੇ ਸਨ। ਸਿਖ ਵਿਦਿਅਕ ਲਹਿਰ, ਜਿਸ ਦਾ ਅੰਤਿਮ ਸਿੱਟਾ ਅਗੇ ਚੱਲ ਕੇ ਸੰਨ 1891 ਈ: ਵਿਚ ਅੰਮ੍ਰਿਤਸਰ ਖਾਲਸਾ ਕਾਲਜ ਕਾਇਮ ਹੋਣ ਤੇ ਨਿਕਲਿਆ, ਸੌ ਫੀ ਸਦੀ ਭਾਈ ਗੁਰਮੁਖ ਸਿੰਘ ਦੀ ਅਗਵਾਈ ਹੇਠ ਹੀ ਚੱਲ ਰਹੀ ਸੀ, ਇਸ ਲਈ ਡਰ ਸੀ ਕਿ ਕਿਤੇ ਇਸ ਲਹਿਰ ਦੀ ਕਾਮਯਾਬੀ ਦਾ ਸਿਹਰਾ ਉਹਨਾਂ ਦੇ ਸਿਰ ਹੀ ਨਾ ਬੰਨ੍ਹਿਆ ਜਾਵੇ।

ਖਾਲਸਾ ਦੀਵਾਨ ਅੰਮ੍ਰਿਤਸਰ ਵਿਚ ਇਸ ਸਮੇਂ ਬਾਬਾ ਖੇਮ ਸਿੰਘ ਜੀ ਬੇਦੀ ਕੱਲਰ (ਰਾਵਲ ਪਿੰਡੀ), ਬਾਬਾ ਉਦੈ ਸਿੰਘ ਬੇਦੀ ਕਪੂਰਥਲਾ, ਗਿਆਨੀ ਸੰਤ ਸਿੰਘ, ਰਾਜਾ ਬਿਕ੍ਰਮ ਸਿੰਘ ਫ਼ਰੀਦ ਕੋਟ, ਗਿਆਨੀ ਬਦਨ ਸਿੰਘ, ਬਾਬਾ ਸੁਮੇਰ ਸਿੰਘ ਭੱਲੇ ਮਹੰਤ ਸ੍ਰੀ ਹਰਿਮੰਦਰ ਪਟਨਾ (ਬਿਹਾਰ), ਗਿਆਨੀ ਝੰਡਾ ਸਿੰਘ ਸੰਗਰੂਰ (ਜੀਂਦ) ਆਦਿ ਸੱਜਨ ਮੋਢੀ ਸਨ, ਜੋ ਸਾਰੇ ਹੀ ਦੇਹ ਧਾਰੀ ਗੁਰੂਆਂ ਉਤੇ ਦ੍ਰਿੜ ਵਿਸ਼ਵਾਸ ਰਖਦੇ ਸਨ। ਭਾਈ ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ ਜੀ ਆਦਿ ਦੀ ਅਗਵਾਈ ਹੇਠ ਚੱਲ ਰਹੀ ਗੁਰਮਤ ਤੇ ਵਿਦਿਅਕ ਪ੍ਰਚਾਰ ਦੀ ਲਹਿਰ ਵਿਚ ਰੋਕ ਪਾਉਣ ਲਈ ਇਨ੍ਹਾਂ ਨੇ ਭਾਈ ਗੁਰਮੁਖ ਸਿੰਘ ਪਰ ਅਨਹੋਏ ਦੂਸ਼ਣ ਥੱਪ ਕੇ ਉਸਨੂੰ ਸ੍ਰੀ ਅਕਾਲ ਤਖਤ (ਅੰਮ੍ਰਿਤਸਰ) ਵਲੋਂ ਹੁਕਮਨਾਮਾ ਜਾਰੀ ਕਰਵਾ ਕੇ ਸਿੱਖ ਪੰਥ ਵਿਚੋਂ 18 ਮਾਰਚ ਸੰਨ 1887 ਈ: ਨੂੰ ਖਾਰਜ ਕਰਵਾ ਦਿਤਾ ਤੇ ਇਸ ਦੇ ਨਾਲ ਹੀ ਕਝ ਭੰਡੀ-ਪ੍ਰਚਾਰ ਵੀ ਅਜਿਹੇ ਤਰੀਕੇ ਨਾਲ ਕੀਤਾ ਕਿ ਭਾਈ ਗੁਰਮੁਖ ਸਿੰਘ ਨੂੰ ਕੁਝ ਚਿਰ ਵਾਸਤੇ ਲਾਹੌਰ ਛੱਡ ਕੇ ਜਾਲੰਧਰ ਤੇ ਕਪੂਰਥਲੇ ਪਨਾਹ ਲੈਣੀ ਪਈ। ਪਰ ਫੇਰ ਛੇਤੀ ਹੀ ਇਹ ਝੱਖੜ ਸਿਰ ਉਤੋਂ ਲੰਘ ਜਾਣ ਤੇ ਭਾਈ ਹੋਰੀਂ ਅਮਨ-ਚੈਨ ਨਾਲ ਵਾਪਸ ਲਾਹੌਰ ਜਾ ਪਹੁੰਚੇ ਤੇ ਗਿਆਨੀ ਦਿੱਤ ਸਿੰਘ ਹੋਰਾਂ ਨੇ ਉਨ੍ਹਾਂ ਦੀ ਰਾਇ ਨਾਲ ਵਿਰੋਧੀ ਧੜੇ ਦਾ ਇਹ ਦਿਲਚਸਪ ਕਿੱਸਾ ਨਾਟਕ ਰਾਹੀ ਹਾਸਰਸੀ ਸ਼ਕਲ ਵਿਚ ਕਾਵਿਕ ਦਾ ਰੂਪ ਦੇ ਕੇ ਲਿਖਿਆ। ਫੇਰ ਇਹ ਕਿੱਸਾ ਉਨ੍ਹਾਂ ਨੇ ਨਵੰਬਰ ਸੰਨ 1887 ਈ: ਦੇ ਖਾਲਸਾ ਅਖਬਾਰ ਵਿਚ ਛਾਪ ਦਿਤਾ। ਇਹ ਨਾਟਕ ਛਪਣ ਤੇ ਅੰਮ੍ਰਿਤਸਰੀ ਧੜੇ ਨੇ ਇਸ ਵਿਚ ਆਪਣੀ ਹੱਤਕ ਸਮਝੀ ਤੇ ਗਿਆਨੀ ਦਿੱਤ ਸਿੰਘ ਜੀ ਉਤੇ ਲਾਹੌਰ ਅਦਾਲਤ ਵਿਚ ਦਾਵਾ ਕਰ ਦਿੱਤਾ, ਜਿਸ ਦੇ ਨਤੀਜੇ ਵਜੋਂ ਗਿਆਨੀ ਹੋਰਾਂ ਨੂੰ ਕੁਝ ਇਕ ਤਰਫਾ ਜਿਹਾ ਫ਼ੈਸਲਾ ਹੋਣ ਤੇ 51) ਇਕਵੰਜਾ ਰੁਪਏ ਜੁਰਮਾਨਾ ਹੋਏ, ਪਰ ਇਹ ਜੁਰਮਾਨਾ ਅਪੀਲ ਕਰਨ ਸਾਰ ਉਸ ਫੈਸਲੇ ਦੀ ਨਜ਼ਰ ਸਾਨੀ ਹੋਣ ਤੇ ਅਗਲੀ ਪੇਸ਼ੀ ਹੀ ਮੁਆਫ਼ ਕਰ ਦਿੱਤਾ ਗਿਆ।

ਗਿਆਨੀ ਦਿੱਤ ਸਿੰਘ ਜੀ ਦਾ ਇਹ ਸੁਪਨ ਨਾਟਕ ਖਾਲਸਾ ਦੀਵਾਨ ਲਾਹੌਰ ਤੇ ਅੰਮ੍ਰਿਤਸਰ ਦੇ ਦੋਹਾਂ ਧੜਿਆਂ ਉਤੇ ਇਕ ਗਹਿਰੀ ਇਤਿਹਾਸਿਕ ਟੀਕਾ-ਟਿਪਣੀ ਹੈ, ਜਿਸ ਵਿਚ ਇਨ੍ਹਾਂ ਦੋਹਾਂ ਧੜਿਆਂ ਦੀਆਂ ਕਈ ਗੁਪਤ ਅਸਲੀਅਤਾਂ ਆਪਣੇ ਆਪ ਉਘੜਦੀਆਂ ਨਜ਼ਰ ਆਉਂਦੀਆਂ ਹਨ। ਇਸੇ ਕਾਰਣ, ਮੈਂ ਸਮਝਦਾ ਹਾਂ ਕਿ ਇਹ ਨਾਟਕ ਸ੍ਰੀ ਗੁਰੂ ਸਿੰਘ ਸਭਾ ਲਹਿਰ ਦੇ ਸੰਨ 1880 ਤੋਂ 1891 ਤਕ ਦੇ 12 ਵਰ੍ਹਿਆਂ ਦੇ

ਇਤਿਹਾਸ ਉਤੇ ਜਿਤਨੀ ਕੁ ਅਣੋਖੀ ਰੌਸ਼ਨੀ ਪਾਉਂਦਾ ਹੈ ਉਹ ਰੌਸ਼ਨੀ ਇਸ ਨਾਟਕ ਵਿਚੋਂ ਹੀ ਦੇਖਣ ਯੋਗ ਹੈ । ਇਸ ਦੇ ਨਾਲ ਹੀ ਇਸ ਵਿਚੋਂ ਇਕ ਇਹ ਵੀ ਗੱਲ ਦੇਖਣ ਯੋਗ ਹੈ ਕਿ ਇਹ ਨਾਟਕ ਇਕ ਸਰਮਾਏਦਾਰੀ ਤੇ ਵਹਿਮ ਪ੍ਰਸਤੀ ਦੇ ਮੁਕਾਬਲੇ ਤੇ ਗਰੀਬੀ ਦੀ ਟੱਕਰ ਹੈ, ਟੱਕਰ ਵੀ ਬੜੀ ਸਖ਼ਤ ਤੇ ਦੇਖਣ ਯੋਗ, ਜਿਸ ਦੀ ਮਿਸਾਲ ਸ਼ਾਇਦ ਕਿਸੇ ਹੋਰ ਪਾਸੇ ਘੱਟ ਹੀ ਮਿਲ ਸਕੇਗੀ। ਸਿੱਖ ਇਤਿਹਾਸ ਵਿਚ ਗਰੀਬੀ ਤੇ ਸਰਮਾਏ-ਦਾਰੀ ਦੀ ਇਹ ਟੱਕਰ ਕੋਈ ਅਜੋਕੀ ਨਹੀਂ, ਸਗੋਂ ਚਿਰੋਕੀ ਤੇ ਮੁੱਢ ਕਦੀਮ ਤੋਂ ਹੁੰਦੀ ਚਲੀ ਆਈ ਹੈ, ਜਿਵੇਂ ਗੁਰੂ ਨਾਨਕ ਨੇ ਗਰੀਬ ਸਿੱਖ ਭਾਈ ਲਾਲੋ ਨੂੰ ਮਲਿਕ ਭਾਗੋ ਦੀ ਸਰਮਾਏਦਾਰੀ ਅਗੇ ਤਰਜੀਹ ਦਿੱਤੀ ਤੇ ਸ੍ਰੀ ਗੁਰੂ ਅਰਜਨ ਦੇ ਸਮੇਂ ਉਨ੍ਹਾਂ ਦੇ ਭਰਾ ਭਾਈ ਪ੍ਰਿਥੀ ਚੰਦ ਤੇ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਸੋਢੀ ਮਿਹਰਬਾਨ ਤੇ ਧੀਰ ਮੱਲ ਨੇ ਗੁਰੂ ਘਰ ਦੀ ਗਰੀਬੀ ਗਦਾ ਹਮਾਰੀ ਦਾ ਸਾਥ ਛੱਡ ਕੇ ਮੁਗ਼ਲਾਂ ਦੀ ਸਰਮਾਏਦਾਰੀ ਦਾ ਪੱਖ ਲਿਆ, ਸੋ ਉਹੋ ਟੱਕਰ ਸਿੰਘ ਸਭਾ ਦੇ ਸਮੇਂ ਗੁਰੂ ਪੰਥ ਦੇ ਨਿਰਮਾਣ ਸੇਵਕ ਭਾਈ ਗੁਰਮੁਖ ਸਿੰਘ ਦੇ ਨਾਲ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਸਰਮਾਇਆਦਾਰ ਧੜੇ ਦੀ ਹੋਣੀ ਵੀ ਇਕ ਕੁਦਰਤੀ ਗੱਲ ਸੀ, ਜਿਸ ਦਾ ਸੰਖੇਪ ਤੇ ਸੰਕੇਤਕ ਹਾਲ ਇਸ ਸੁਪਨ ਨਾਟਕ ਵਿਚ ਦਰਜ ਹੈ ।

'ਸੁਪਨ ਨਾਟਕ' ਦੀ ਹੱਥ ਲਿਖਿਤ ਪ੍ਰਤੀ, ਜਿਸ ਤੋਂ ਇਹ ਨਕਲ ਕੀਤੀ ਗਈ, ਗਿਆਨੀ ਦਿੱਤ ਸਿੰਘ ਹੋਰਾਂ ਦੇ ਆਪਣੇ ਹੱਥਾਂ ਦੀ ਲਿਖੀ ਹੋਈ ਹੈ ਤੇ ਇਸ ਪ੍ਰਤੀ ਪਰ ਉਨ੍ਹਾਂ ਤੇ ਫੁਟ ਨੋਟ ਵੀ ਆਪਣੇ ਹੀ ਹੱਥਾਂ ਦੇ ਲਿਖੇ ਹੋਏ ਹਨ, ਜਿਸ ਕਾਰਣ ਇਹ ਲਿਖਤ ਹੋਰ ਵੀ ਵਧੇਰੇ ਇਤਿਹਾਸਕ ਅਹਿਮੀਅਤ ਰਖਦੀ ਹੈ 'ਸੁਪਨ ਨਾਟਕ' ਦੀ ਇਸ ਹੱਥ ਲਿਖਿਤ ਪ੍ਰਤੀ ਦੇ ਨਾਲ ਹੀ ਪ੍ਰਸਿੱਧ ਕਵੀ ਡਾਕਟਰ ਚਰਨ ਸਿੰਘ ਹੋਰਾਂ ਦੀ ਇਕ ਅਣਛਪੀ ਹੱਥ ਲਿਖਿਤ ਹੈ 'ਕੁਚ ਸ਼ਤਕ', ਜੋ ਪਹਿਲੀ ਵੇਰ ਹੀ ਮੇਰੇ ਨੋਟਿਸ ਵਿਚ ਆਈ ਹੈ, ਪਰ ਇਸ ਸ਼ਤਕ ਨਾਲੋਂ 'ਸੁਪਨ ਨਾਟਕ' ਵਧੇਰੇ ਅਹਿਮੀਅਤ ਇਸ ਕਾਰਣ ਰਖਦਾ ਹੈ ਕਿ ਇਹ ਇਕ ਸਾਹਿੱਤਕ ਰਚਨਾ ਹੋਣ ਦੇ ਨਾਲ ਹੀ ਇਤਿਹਾਸਿਕ ਵੀ ਹੈ ਤੇ ਉਹ ਇਤਿਹਾਸ 19ਵੀਂ ਸਦੀ ਦੇ ਸਿੱਖ ਇਤਿਹਾਸ ਦੀ ਇਕ ਅਹਿਮ ਜੁਜ਼ ਹੈ । ਆਸ ਹੈ, ਖੋਜ-ਪ੍ਰੇਮੀ ਪਾਠਕ ਇਸ ਨੂੰ ਇਸੇ ਕਾਰਣ ਅਵੱਸ਼ ਅਪਣਾਉਣਗੇ ।

ੴ ਸਤਿ ਸ੍ਰੀ ਅਕਾਲ ਜੀ ਸਹਾਯ ॥

## ਸੁਪਨ ਨਾਟਕ

### ਸਵੈਯਾ

ਜਿਹ ਸਤਜ ਕੇ ਕਾਰਨ ਦੇਹ ਧਰੀ, ਜਗ ਪਾਪਨ ਕੇ ਸਭ ਓਘ[1] ਮਿਟਾਏ ।
ਗੁਰੂ ਨਾਨਕ ਆਦਿ ਗੁਰੂ ਨਵਮੇ, ਪੁਰਸ਼ਾਰਥ ਕੇ ਤਰੁ ਕੋ ਫਲ ਲਾਏ ।
ਧਰ ਧਰਮ ਜੁਧ ਕਰੇ ਬਲ ਸੇ, ਕਬਹੂੰ ਨਹੀਂ ਆਪਦ[2] ਮੈ ਘਬਰਾਏ ।
ਜਿਨ ਪੰਥ ਕੇ ਹੇਤ ਸਮਸਤ[3] ਦਯੋ, ਸੁਤ ਔ ਬਿਤ[4] ਦੇਤ ਨਹੀਂ ਸਕੁਚਾਏ ॥੧॥

### ਦੋਹਰਾ

ਅਸ ਦਸਮੇ ਗੁਰ ਪਾਤਸ਼ਾਹ, ਕਲਗੀਧਰ ਜਗਰਾਇ ।
ਸੁਖ ਸੰਪਤਿ ਅਰ ਬਿਪਤਿ ਮੇ, ਹਮਰੀ ਕਰੋ ਸਹਾਇ ॥੨॥

### ਚੌਪਈ

ਏਕ ਦਿਵਸ ਸੋਵਤ ਜਹਿ ਬਾਲਾ[5] । ਦੇਖਜੋ ਸੁਪਨ ਸੁ ਅਧਿਕ ਬਿਸਾਲਾ ।
ਮਾਨੋ ਏਕ ਭੂਪ[6] ਬਲ ਧਾਰੀ । ਚਾਰ ਪ੍ਰਕਾਰ ਸੈਨ ਅਤਿ ਭਾਰੀ ॥੩॥

---

1ਸਮੁਦਾਇ; ਸਮੂਹ, ਪ੍ਰਵਾਹ, ਹੜ੍ਹ । 2ਵਿਪਤਾ । 3ਸਭ ਕੁਝ, ਸਰਵਗ੍ਯ । 4ਪੁਤ੍ਰ ਅਤੇ ਧਨ । 5ਬਾਲਕ, ਅਰਥਾਤ ਖ਼ਾਲਸਾ ਅਖਬਾਰ (ਲਾਹੌਰ) ਦਾ ਸੰਪਾਦਕ (ਗਿਆਨੀ ਦਿੱਤ ਸਿੰਘ)। 6ਰਾਜਾ ਫ਼ਰੀਦ ਕੋਟ ।

ਕਿਲਾ ਕੋਟ[1] ਅਰੁ ਬਾਗ ਸੁਹਾਯੋ । ਜੰਗਲ[2] ਮੈ ਮੰਗਲ ਕਰਵਾਯੋ ।
ਔਰ ਪਦਾਰਥ ਜਗ ਕੇ ਜੇਤੇ । ਈਸ੍ਵਰ ਦਿਯੇ ਤਾਹਿ ਕੋ ਤੇਤੇ ।।੪।।
ਤਾਕੇ ਏਕ ਪੁਰੋਹਿਤ[3] ਆਹੀ । ਜਾਕੋ ਤੇਜ ਨਯੂਨ ਕਛੁ ਨਾਹੀ ।
ਸੁਤ ਬਿਤ ਪ੍ਰਭਤਾ ਚਹੁ ਦਿਸ ਛਯੋ । ਕਲਰੀ[4] ਮਾਹਿ ਕਵਲ ਜਨ ਭਯੋ ।।੫।।
ਸੋ ਰਾਜਾ ਅਰੁ ਪੁਰੋਹਿਤ ਜੋਈ । ਨਿਜ ਨਿਜ ਗ੍ਰਿਹ ਸੁਖ ਭੋਗਤ ਸੋਈ ।
ਅਬ ਤਿਨ ਕੀ ਗਾਥਾ ਜੋ ਨਈ । ਭਾਖੋਂ ਸੁਪਨ ਮਾਹਿ ਜੋ ਭਈ ।।੬।।

ਦੋਹਰਾ

ਹੰਕਾਰ ਨਾਮ ਤਿਸ ਨ੍ਰਿਪਤਿ ਕਾ, ਹੁਤੋ ਪੁਰੋਹਿਤ ਦੰਭ ।
ਚਾਹਿਤ ਥੋ ਜਗ ਬਿਜੈ ਕੋ, ਝੂਲੈ ਹਮਰੇ ਖੰਭ ।।੭।।

ਚੌਪਈ

ਐਸੀ ਇੱਛਾ ਧਰਿ ਮਨਿ ਮਾਹੀਂ । ਗਯੋ ਬਿਰਾਜਤ ਹੈ ਨ੍ਰਿਪ ਜਾਹੀ ।
ਜਾਤ ਅਸੀਰਵਾਦ ਤਿਨ ਦੀਨਾ ਯਥਾ ਯੋਗ ਸੰਭਾਖਨ ਕੀਨਾ ।।੮।।
ਉਠ ਤਬ ਭੂਪ ਦੰਡਵਤ[5] ਕਿਯੋ । ਹਾਥ ਜੋਰਿ ਚਰਨਨ ਸਿਰ ਦਿਯੋ ।
ਕਹਯੋ, "ਆਜ ਧੰਨ ਭਾਗ ਹਮਾਰੇ । ਜਾ ਤੇ ਤੁਮਰੇ ਚਰਨ ਨਿਹਾਰੇ ।।੯।।
ਬਹੁਤ ਕਾਲ ਅਬ ਗਯੋ ਬਿਤਾਈ । ਦੇਖੇ ਤੁਮਰੇ ਦਰਸ ਗੁਸਾਈ ।"
ਐਸੀ ਔਰ ਬਾਤ ਬਹੁ ਭਾਖੀ । ਫਿਰ ਸੇਵਕ ਪ੍ਰਤਿ ਯੌ ਨ੍ਰਿਪ ਆਖੀ ।।੧੦।।
"ਰੇ ਸੇਵਕ ! ਪੁਰੋਹਿਤ ਕੀ ਸੇਵਾ । ਕਰੋ ਜਾਨ ਕਰਿ ਜੈਸੇ ਦੇਵਾ[6] ।
ਰਹਿਨ ਬਹਿਨ ਘਰ ਖਾਨਾ ਪੀਨਾ । ਰਹੇ ਕਿਸੀ ਕੀ ਕਮੀ ਕਬੀ ਨਾ" ।।੧੧।।
ਚਾਕਰ ਧਰਿ ਆਗਿਆ ਸਿਰ ਗਯੋ । ਸਰਬ ਸਮਾਨ ਤਯਾਰ ਕਰ ਦਯੋ[7] ।।੧੨।।

ਦੋਹਰਾ

ਪਰਸ ਪਗਨ ਮਿਲਤੇ ਜਬੈ, ਕੁਛ ਦਿਨ ਬੀਤੇ ਜਾਨ ।
ਨਿਜ ਨਿਜ ਗੂੜ੍ਹ ਸੰਕਲਪ ਕੀ[8], ਬਾਤੈਂ ਲਗੇ ਚਲਾਨ ।।੧੩।।

ਦੰਭੋਵਾਚ । ਚੌਪਈ

ਅਹੋ ਭੂਪ ! ਤੋ ਸਮ ਜਗ ਮਾਹੀਂ । ਦੂਸਰ ਔਰ ਨ੍ਰਿਪਤਿ ਕੋ ਨਾਹੀਂ ।
ਮਾਨ ਮਹੀਪ ਆਦਿ ਜੋ ਭਏ । ਸੋ ਭੀ ਖਾਲੀ ਭਟਕਤ ਗਏ ।੧੪।।
ਤੇਰੀ ਗਤਿ ਕੋ ਪਹੁੰਚ ਨ ਸਾਕੇ । ਮੌਤ ਸਕਲ ਕੇ ਡੇਰੇ ਹਾਕੇ ।

---

[1]ਅਰਥਾਤ—ਨਗਰ ਕੋਟ ਕਪੂਰਾ । [2]ਮਾਲਵਾ ਦੇਸ਼ । [3]ਬਾਬਾ ਖੇਮ ਸਿੰਘ ਬੇਦੀ । [4]ਨਗਰ ਕੱਲਰ ਜ਼ਿਲਾ ਰਾਵਲ ਪਿੰਡੀ, ਜਿਥੇ ਬਾਬਾ ਖੇਮ ਸਿੰਘ ਜੀ ਰਹਿੰ[illegible]

[5]ਅਸ਼ਟਾਂਗ ਡੰਡੌਤ, ਨਮਸਕਾਰ । [6]ਦੇਵਤਾ । [7]ਏਥੇ ਅਸਲ ਹੱਥ ਲਿਖਿਤ ਪ੍ਰਤੀ ਵਿਚ ਦੋ ਤੁਕਾਂ ਨਹੀਂ ਹਨ । [8]ਗਿਆਨੀ ਦਿੱਤ ਸਿੰਘ ਜੀ ਇਸ ਥਾਵੇਂ ਇਸ ਤਰ੍ਹਾਂ ਟਿੱਪਣੀ ਦਿੰਦੇ ਹੋਏ ਲਿਖਦੇ ਹਨ; 'ਉਸ ਮੌਕੇ ਪਰ ਲਾਹੌਰ ਦੀਵਾਨ ਹੂਆ ਥਾ ਔਰ ਅੰਮ੍ਰਿਤਸਰ ਦੀਵਾਨ ਕਾ ਝਗੜਾ ਥਾ । ਗੁਰਮੁਖ ਸਿੰਘ ਲਾਹੌਰ ਕੇ ਦੀਵਾਨ ਕਾ ਚੀਫ਼ ਸੈਕ੍ਰੇਟਰੀ ਥਾ । ਅੰਮ੍ਰਿਤਸਰ ਕੇ ਦੀਵਾਨ ਮੇਂ ਖੇਮ ਸਿੰਘ ਕੋ ਗ੍ਰੰਥ ਸਾਹਿਬ ਕੇ ਰੂਬਰੂ ਗਦੇਲੇ ਪਰ ਬੈਠਾ ਦੇਖ ਕਰ ਗੁਰਮੁਖ ਸਿੰਘ ਨੇ ਰੋਕਾ ਥਾ । ਇਸ ਦੁਖ ਸੇ ਖੇਮ ਸਿੰਘ ਨੇ ਰਾਜਾ ਕੇ ਪਾਸ ਜਾ ਕਰ ਕਹਾ, "ਕਿਸੀ ਤਰ੍ਹਾਂ ਲਾਹੌਰ ਕਾ ਦੀਵਾਨ ਹਟਾਯਾ ਜਾਵੇ, ਨਹੀਂ ਤੋ ਗੁਰਮੁਖ ਸਿੰਘ ਕੋ ਤੋ ਜ਼ਰੂਰ ਹੀ ਹਟਾਯਾ ਜਾਵੇ ।" ਰਾਜਾ ਸਾਹਿਬ ਖੇਮ ਸਿੰਘ ਕਾ ਪੂਰਾ ਹਮਦਰਦੀ ਥਾ । (ਦੇਖੋ, ਹੱਥ ਲਿਖਿਤ ਪਤ੍ਰਾ ੧ਅ)

ਆਜ ਕਾਲ ਕੇ ਰਾਜੇ ਜੇਤੇ । ਔਰ ਔਰ ਦਿਸ ਭਰਮਤਿ ਤੇਤੇ ॥੧੫॥
ਆਪ ਕਰਣ ਇੰਦ੍ਰ ਸਮ ਆਹੇ । ਤੋ ਸਮ ਤੁਹੀ ਏਕ ਨਰ ਨਾਹੇ ।
ਤੁਮਹਿ ਧਰਮ ਮੂਰਤਿ ਦ੍ਰਿਸਟਾਯੋ । ਜਾ ਤੇ ਤੋ ਪੈ ਮੈਂ ਚਲ ਆਯੋ ॥੧੬॥
ਤੇਰੋ ਵਡੇ ਭਾਗ ਹੈਂ ਰਾਇਆ । ਜੋ ਗੁਰ[1] ਆਪ ਤੋਹਿ ਘਰ ਆਯਾ ॥
ਏਕ ਉਪਾਇ ਕਰੋ ਤੁਮ ਰਾਜਾ । ਜਾ ਤੇ ਸਰੇ ਸਰਬ ਹਮ ਕਾਜਾ ॥੧੭॥
ਜੈਸੇ ਆਪ ਬਲੀ ਜਗ ਮਾਹੀ । ਐਸੇ ਹੀ ਹਮ ਕਮ ਕਛੁ ਨਾਹੀਂ ।
ਸਰਬ ਜਗਤ ਕੇ ਮਾਨੁਸ ਜੋਈ । ਹਮਰੇ ਪਾਵ ਪਖਾਰੇਂ[2] ਸੋਈ ॥੧੮॥
ਮੈਂ ਹੂ ਅਬ ਸਬ ਜਗ ਕੋ ਏਸ੍ਵਰ । ਮੋ ਕੋ ਕਹਤ ਲੋਗ ਪਰਮੇਸ੍ਵਰ ।
ਬ੍ਰਹਮਾ ਬਿਆਸ ਮਨੂ ਤੇ ਮੋਰਾ । ਆਜ ਪ੍ਰਤਾਪ ਨਹੀਂ ਕਛੁ ਥੋਰਾ ॥੧੯॥
ਤਾ ਤੇ ਕਰੋ ਕਾਮ ਸੋ ਭਾਰੀ । ਹੋਇ ਜਗਤ ਮੇਂ ਜੀਤ ਹਮਾਰੀ ।
ਸਰਬ ਜਗਤ ਕੇ ਮਾਨਸ ਜੋਈ । ਸੁਤਰ[3] ਸਮਾਨ ਬਨਾਵੋ ਸੋਈ ॥੨੦॥
ਹਾਥ ਨਕੇਲ ਹਮਾਰੇ ਹੋਵੈ । ਨਿਜ ਸ੍ਵਤੰਤ੍ਰਤਾ ਸਗਲੇ ਖੋਵੈ ।
ਹਮ ਕੋ ਜਾਨੈ ਜੀਵਤ ਠਾਕੁਰ । ਸੇਵ ਕਰੇਂ ਹਮਰੀ ਸਮ ਚਾਕਰ ॥੨੧॥

ਚੌਪਈ

ਹਮਰੋ ਦਾਉ ਲਗਨ ਨਹਿ ਦੇਵੈ । ਲੋਗ ਬਹੁਤ ਉਨ ਹੀ ਕੋ ਸੇਵੈ ।
ਗੁਰਮੁਖ[4] ਜਨ ਕੀ ਜਿਤਨੀ ਸੈਨਾ । ਤਿਸ ਕੋ ਹਮ ਸੇ ਰੰਚਕ ਭੈ ਨਾ ॥੨੬॥
ਸਤਜ[5] ਸੁਹਿਰਦ[6] ਭਾਵ ਮਨ ਧਰ ਕੈ । ਬਿਜੈ ਕਰੇਂਗੇ ਹਮ ਕੋ ਲਰ ਕੈ ।
ਤਾਕੋ ਨਾਸ ਪ੍ਰਥਮ ਕਰ ਲੀਜੈ । ਦੁਤੀਏ ਫਿਰ ਕਾਰਜ ਕੋ ਕੀਜੈ ॥੨੭॥
ਜਬ ਲਗ ਜੀਵਤ ਹੈਂ ਯਹ ਘਾਤੀ । ਸੀਤਲ ਹੋਤ ਨ ਹਮਰੀ ਛਾਤੀ ।...॥੨੮॥

ਹੰਕਾਰੋਵਾਚ । ਦੋਹਰਾ

ਸੁਨਿ ਭੂਪਤਿ ਅਤਿ ਗਰਜਿਯੋ, ਕੀਨੋ ਕ੍ਰੋਧ ਪ੍ਰਚੰਡ ।
"ਮਮ ਬਿਕ੍ਰਮ ਸਮ ਸਿੰਘ ਕੇ, ਵੇ ਮ੍ਰਿਗ ਹੈਂ ਖੰਡ ਖੰਡ ॥੨੯॥
ਕਹਾਂ ਸਤਯ ਸੁਹਿਰਦਤਾ, ਮੋ ਆਗੇ ਠਹਰਾਇ ।
ਗੁਰਮੁਖ ਜਨ ਕੇ ਸਹਿਤ ਹੀ. ਦੇਵੋਂ ਕਹੀਂ ਚਲਾਇ ॥੩੦॥

ਦੰਭੋਵਾਚ । ਚੌਪਈ

ਯਦਯਪਿ[7] ਸਤਜ ਬਾਤ ਹੈ ਰਾਈ । ਤਦਯਪਿ[8] ਕਰਿਯੈ ਏਕ ਉਪਾਈ ।
ਰਾਜਨੀਤਿ ਕੋ ਤਯਾਗ ਨ ਕੀਜੈ । ਪਿਛਲੇ ਗ੍ਰੰਥ ਦੇਖ ਸਭ ਲੀਜੈ ॥੩੧॥
ਪ੍ਰਬੋਧ ਚੰਦ੍ਰ ਨਾਟਕ[9] ਕੇ ਮਾਹੀਂ । ਜੁੱਧ ਬਿਬੇਕ ਮੋਹ ਕੋ ਆਹੀ ।
ਤਹਿ ਬਿਬੇਕ ਬਲ ਤੋੜਨ ਕਾਜਾ । ਪਠੇ ਮੰਤ੍ਰੀ ਥੇ ਮੋਹ ਰਾਜਾ ॥੩੨॥
ਕੋ ਉੱਤਰ ਕੋ ਦੱਖਨ ਗਏ । ਕਈ ਬਨਾਰਸ ਬਾਸੀ ਭਏ ॥
ਜਹਾਂ ਜਹਾਂ ਤੀਰਥ ਥੇ ਭਾਰੇ । ਕਾਬੂ ਕੀਨੇ ਜਾ ਕਰ ਸਾਰੇ ॥੩੩॥

---

1 ਬਾਬਾ ਖੇਮ ਸਿੰਘ ਜੀ ਬੇਦੀ ਆਪਣੇ ਆਪ ਨੂੰ ਤੇਰ੍ਹਵੇਂ ਗੁਰੂ ਅਖਵਾਂਦੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਗੱਦੀ ਲਗਾ ਕੇ ਬੈਠਦੇ ਸਨ । 2 ਰਾਵਲ ਪਿੰਡੀ ਦੇ ਇਲਾਕੇ ਵਿਚ ਬਹੁਤ ਸਾਰੇ ਲੋਕ ਬਾਬਾ ਖੇਮ ਸਿੰਘ ਬੇਦੀ ਦੇ ਚਰਨ ਧੋ ਕੇ ਪੀਂਦੇ ਸਨ । 3 ਊਠ ।
4 ਭਾਈ ਗੁਰਮੁਖ ਸਿਘ (ਪ੍ਰੋਫੈਸਰ) ਦੇ ਧੜੇ ਦੇ ਲੋਕ । 5 ਖ਼ਾਲਸਾ ਅਖਬਾਰ । 6 ਭਾਈ ਜਵਾਹਰ ਸਿੰਘ ਕਪੂਰ । 7 ਜੇ ਚਾਹੇ । 8 ਤਾਂ ਵੀ । 9 ਸਧੂ ਗੁਲਾਬ ਸਿੰਘ ਨਿਰਮਲੇ ਦੀ ਪ੍ਰਸਿੱਧ ਵੇਦਾਂਤਿਕ ਪੁਸਤਕ।

ਯਹੀ ਕਾਮ ਹਮ ਕਰਨੋ ਚਹੀਏ । ਅਪਨੇ ਸੇਵਕ ਤੁਰਤ ਪੱਠਯੇ ।
ਗੰਗਾ ਗਯਾ ਪ੍ਰਯਾਗ ਪਧਾਰੈਂ । ਕਾਸੀ ਪਟਨੇ ਪੁਰੀ ਸਿਧਾਰੈਂ ॥੩੪॥
ਅੰਮ੍ਰਿਤਸਰ ਜੀ ਪੁਰੀ ਅਨੰਦਾ1 । ਅਬਿਚਲ ਨਗਰ2 ਚਲਾਵੋ ਫੰਦਾ ।
ਜਗਨ ਨਾਥ ਬਦਰੀ ਨਾਰਾਯਣ । ਜਹਾਂ ਜਹਾਂ ਨਰ ਭਜਨ ਪਰਾਇਣ ॥੩੫॥
ਤਹਾਂ ਤਹਾਂ ਭੇਜੋ ਨਿਜ ਮਾਨਸ3 । ਕਰ ਹੈਂ ਸਤਜ ਸੁਹਿਰਦਜ ਹਾਨਿਸੁ ।
ਯਾ ਬਿਨ ਔਰ ਉਪਾਇ ਨ ਕੋਈ ਜਾ ਤੇ ਬਿਜੈ ਹਮਾਰੀ ਹੋਈ ॥"੩੬॥

ਦੋਹਰਾ

ਸੁਨਤ ਬਾਤ ਯਹ ਦੰਭ ਕੀ, ਤਬ ਭੂਪਤਿ ਹੰਕਾਰ ।
"ਹੈ ਰੇ, ਕੋਈ ਦ੍ਵਾਰ ਪਰ ?" ਐਸੇ ਕਹਯੋ ਪੁਕਾਰ ॥੩੭॥
ਸੁਨਤ ਨੈਬ ਹਾਜ਼ਰ ਭਯੋ, ਕਰੀ ਦੰਡਵਤ ਆਨ ।
"ਦਾਸ ਖੜੋ ਹੈ ਚਰਨ ਮੈ, ਕਰੋ ਬੇਗ ਫਰਮਾਨ" ॥੩੮॥

ਹੰਕਾਰੋਵਾਚ । ਦੋਹਰਾ

ਸਾਰੇ ਮੇਰੇ ਮੰਤਰੀ4 ਲੇਵਹੁ ਤੁਰਤ ਬੁਲਾਇ ।
ਦੇਰ ਕਰੋ ਨਹਿ ਮਿੰਟ ਭਰ ਹਾਜ਼ਰ ਹੋਵੇਂ ਆਇ ॥੩੯॥
ਲੈ ਆਗਿਆ ਨਿਜ ਰਾਉ ਕੀ, ਗਯੋ ਦਾਸ ਤਤਕਾਲ ।
ਮੰਤ੍ਰਿਨ ਸੋ ਕਹਿ ਦੀਨ ਤਿਨ, ਸਭ ਭੂਪਤਿ ਕੋ ਹਾਲ ॥੪੦॥

ਚੌਪਈ

ਸੁਨਤ ਰਾਵ ਢਿਗ ਆਏ ਸਾਰੇ । ਪਦ ਪੰਕਜ ਮੈ ਕੀਨ ਜੁਹਾਰੇ ।
ਰਾਜਾ ਕਰ ਸਨਮਾਨ ਬਿਠਾਏ । ਅਭਿਪ੍ਰਾਯ ਕੇ ਬਚਨ ਸੁਨਾਏ ॥੪੧॥
"ਸੁਨੋ ਮੰਤ੍ਰੀ ! ਪਰਮ ਸੁਜਾਨੀ । ਤੁਮ ਸਮ ਔਰ ਨ ਕੋ ਜਗ ਗਯਾਨੀ ।
ਤੁਮ ਸਭ ਤੀਰਥ ਊਪਰ ਜਾਵੋ । ਤੀਰਥ ਵਾਸੀ ਜਨ ਭਰਮਾਵੋ ॥੪੨॥
ਗੁਰਮੁਖ ਜਨ ਜੋ ਹੈ ਜਗ ਮਾਹੀ । ਤਿਨ ਕੀ ਨਿੰਦ ਸੁਨਾਵੋ ਤਾਹੀ5 ॥
ਖੇਮ ਕੁਸਲ ਸਗਰੀ ਤਬ ਹੋਵੈ । ਸਤਜ ਸੁਹਿਰਦ ਮੂਲ ਜਬ ਖੋਵੈ ॥੪੩ ।
ਖਰਚ ਵਰਚ ਕੀ ਸ਼ੰਕ ਨ ਕਰਨੀ । ਦਰਬ ਸਰਬ ਸਰਕਾਰੋਂ ਭਰਨੀ ।
ਜੈਸੋ ਜੈਸੋ ਕਰ ਹੈਂ ਕਾਮਾ । ਤੈਸੋ ਮਿਲ ਹੈ ਤਾਹਿ ਇਨਾਮਾ" ॥੪੪॥

---

1ਸ੍ਰੀ ਆਨੰਦਪੁਰ ਸਾਹਿਬ । 2ਸ੍ਰੀ ਹਜ਼ੂਰ ਸਾਹਿਬ ਅਬਿਚਲ ਨਗਰ, ਨੰਦੇੜ (ਦਖਣ) ।

3ਗਿਆਨੀ ਦਿੱਤ ਸਿੰਘ ਦੇ ਕਥਨ ਅਨੁਸਾਰ "ਬਾਬਾ ਖ਼ੇਮ ਸਿੰਘ ਨੇ ਸਭ ਸਥਾਨੋਂ ਮੇਂ ਅਪਨੇ ਆਦਮੀ ਭੇਜ ਕਰ ਯਹ ਲਿਖਵਾਯਾ ਥਾ ਕਿ ਗੁਰਮੁਖ ਸਿੰਘ ਕੋ ਖਾਲਸਾ ਪੰਥ ਸੇ ਖ਼ਾਰਜ ਕਿਯਾ ਜਾਯ ਕਿਉਂਕਿ ਉਸ ਨੇ ਸੁਧਾਰਾਰਕ ਰਿਸਾਲੇ ਮੇਂ ਲਿਖਾ ਹੈ ਕਿ ਕੇਵਲ ਸ੍ਰੀ ਗ੍ਰੰਥ ਸਾਹਿਬ ਕੋ ਮੱਥਾ ਟੇਕਨਾ ਨਹੀਂ ਚਾਹੀਏ, ਜਬ ਗ੍ਰੰਥੀ ਪਾਸ ਹੋ ਤਬ ਮੱਥਾ ਟੇਕਨਾ ਉਚਿਤ ਹੈ । ਖ਼ਾਲਸਾ ਗੁਰੂ ਕੀ ਦੇਹ ਔਰ ਸ੍ਰੀ ਗ੍ਰੰਥ ਸਾਹਿਬ ਆਤਮਾ ਹੋਨੇ ਸੇ ਪੂਰਨ ਅੰਗ ਹੈਂ ।"

4ਉਸ ਮੌਕੇ ਪਰ ਫਰੀਦ ਕੋਟ ਮੇਂ ਗਯਾਨੀਓਂ ਕੀ ਕਮੇਟੀ ਹੂਈ ਥੀ । ਗੁਰੂ ਗ੍ਰੰਥ ਸਾਹਿਬ ਕੇ ਟੀਕਾ ਕਰਨੇ ਕੇ ਲੀਏ ਗਯਾਨੀ ਜਮਾ ਹੋ ਰਹੇ ਥੇ । ਏਸ ਜਗਾ ਪਰ ਇਸੀ ਲਿਯੇ ਮੰਤ੍ਰਿਯੋਂ ਕਾ ਜ਼ਿਕਰ ਹੈ ।

5ਭਾਈ ਗੁਰਮੁਖ ਸਿੰਘ ਅਤੇ ਉਸ ਦੀ ਪਾਰਟੀ ਦੀ ਨਿੰਦਾ ਕਰੋ ।

ਦੋਹਰਾ

ਸੁਨਿ ਭੂਪਤਿ ਕੀ ਬਾਤ ਕੋ, ਬੋਲੇ ਸਭ ਸਿਰ ਨਾਇ।
"ਹੇ ਪ੍ਰਭੂ, ਕਾਰਜ ਆਪ ਕਾ, ਹਮ ਕਰ ਹੈਂ ਸਭ ਜਾਇ ॥੪੫॥

ਹੰਕਾਰੋਵਾਚ। ਦੋਹਰਾ

ਅਪਨੇ ਅਪਨੇ ਨਾਮ ਬਲ, ਕਹੋ ਸਗਲੁ ਤੁਮ ਬੀਰ।
ਜਾ ਸੁਨ ਕਰਿ ਸੀਤਲ ਰਹੇ, ਮੇਰੋ ਚਿੱਤ ਸਰੀਰ" ॥੪੬॥

ਚੌਪਈ

ਸੁਨਤ ਉਠਯੋ ਤਬ ਏਕ ਪ੍ਰਾਣੀ। ਝੰਡਾ1 ਹਾਥ ਲਿਯੋ ਸੁਰ ਗਯਾਨੀ।
ਹੇ ਪ੍ਰਭੂ ! ਮਿਤ੍ਰ ਘਾਤੀ ਨਾਮ । ਮੇਰਾ ਭਾਖਤ ਹੈ ਨਰ ਬਾਮ ॥੪੭॥
ਮੇਰੇ ਮੇਂ ਬਹੁਤੇ ਗੁਨ ਭਾਰੀ । ਜੋ ਮੈਂ ਭਾਖੋਂ ਸਭਾ ਮਝਾਰੀ।
ਜੋ ਮੇਰੇ ਪ੍ਰਾਨਾਂ ਸਭ ਮੀਤਾ । ਕਰੇਂ ਸਨੇਹ ਮੋਹਿ ਸੰਗ ਨੀਤਾ ॥੪੮॥
ਕਈ ਮਹੀਨੇ ਘਰ ਮੁਹਿ ਰਾਖੇ। ਭੋਜਨ ਦੇ ਮ੍ਰਿਦੁਲ2 ਬਚ3 ਭਾਖੇ।
ਬੇ-ਰੁਜ਼ਗਾਰੇ ਕਾ ਰੁਜ਼ਗਾਰਾ । ਕਰਵਾਯੋ ਮੇਰਾ ਕਰ ਪਯਾਰਾ ॥੪੯॥
ਸਦਾ ਰਹੈ ਮੇਰਾ ਹਿਤਕਾਰੀ । ਕਰੇ ਬਡਾਈ ਮੇਰੀ ਭਾਰੀ।
ਕਰੇ ਹਜ਼ਾਰ ਔਰ ਉਪਕਾਰਾ । ਬਿਪਤਿ ਪਰੀ ਮੁਹਿ ਦੇਇ ਸਹਾਰਾ ॥੫੦॥
ਐਸੇ ਮਿਤ੍ਰ ਕੀ ਮੈਂ ਘਾਤਾ। ਕਰਤੇ ਰੰਚ ਨਾਹਿ ਸਕੁਚਾਤਾ।
ਦਸ ਯਾਂ ਬੀਸ ਟਕੇ ਕੇ ਪਾਛੇ। ਦੇਤ ਭੁਲਾਇ ਕਾਮ ਸਭ ਆਛੇ ॥ ੫੧ ॥
ਭਾਵੇਂ ਲੋਗ ਮੋਹਿ ਫਿਟਕਾਰੇ। ਕ੍ਰਿਤਘਨ ਔਰ ਸੁ ਨੀਚ ਪੁਕਾਰੇਂ।
ਮੈਂ ਕਛੁ ਸੁਨੂ ਨ ਤਿਨ ਕੀ ਬਾਨੀ।" ਹਸਯੋ ਭੂਪ ਭਾਖਯੋ-'ਧੰਨ ਗਯਾਨੀ' ॥੫੨॥
ਤੁਝ ਤੇ ਐਸਾ ਹੈ ਕਛੁ ਪਯਾਰੇ। ਸਿੱਧ ਕਾਜ ਅਬ ਹੋਹਿ ਹਮਾਰੇ।
ਤੁਮਰਾ ਦਰਸਨ ਦੇਖਤਿ ਲੋਈ। ਕਰੇ ਸ਼ੰਕ ਮਨ ਮਹਿਂ ਨਹਿ ਕੋਈ ॥ ੫੩ ॥
ਸੁੰਦਰ ਸੂਰਤ, ਬੀਬੀ ਦਾੜ੍ਹੀ। ਪਗੜੀ ਘੋਟ ਘੋਟ ਕਰਿ ਚਾੜ੍ਹੀ4।
ਕਪਟ ਬਚਨ ਮੀਠੇ ਸਮ ਲਡੂਆ। ਬੁੱਧਿਵਾਨ ਸੁਨਿ ਹੋਵਤ ਭਡੂਆ" ॥੫੪॥
ਜਬ ਭੂਪਤਿ ਅਜ ਕਰੀ ਬਡਾਈ। ਉਠਯੋ ਦੂਸਰੇ ਜਨ ਸੁਖ ਦਾਈ।
ਦੇਖਨ ਕੋ ਮਾਨੋ ਬਡ ਸੰਤਾ। ਲੰਬੀ ਦਾੜ੍ਹੀ ਬ੍ਰਿਤਿ ਇਕੰਤਾ5 ॥ ੫੫ ॥
ਸਿੱਧੀ ਪਗੜੀ ਸਿਰ ਪਰ ਬਾਧੀ। ਕੱਛੂਪ6 ਕੇ ਸਮ ਇੰਦ੍ਰੀ ਸਾਧੀ।
ਬੋਲਯੋ ਆਨਿ ਗੱਜ ਕਰਿ ਧੋਰਾ7। "ਸਰਲ ਸੁਭਾਵ ਨਾਮ ਪ੍ਰਭੂ ! ਮੋਰਾ ॥੫੬॥

---

1ਭਾਈ ਝੰਡਾ ਸਿੰਘ ਗਿਆਨੀ ਸੰਗਰੂਰ ਰਿਆਸਤ ਜੀਂਦ ਦਾ ਵਸਨੀਕ ਸੀ। ਇਸ ਗਿਆਨੀ ਝੰਡਾ ਸਿੰਘ ਨੂੰ ਭਾਈ ਗੁਰਮੁਖ ਸਿੰਘ (ਪ੍ਰੋਫੈਸਰ) ਨੇ ਕਈ ਮਹੀਨੇ ਅਪਨੇ ਘਰ ਲਾਹੌਰ ਰੱਖ ਕੇ ਪਰਵਰਸ਼ ਕੀਤੀ ਸੀ ਅਤੇ ਇਸ ਦੀ ਓਰੀਐਂਟਲ ਕਾਲਜ ਵਿਚ ਨੌਕਰੀ ਲਗਵਾਈ ਸੀ ਅਤੇ ਖ਼ਾਲਸਾ ਅਖ਼ਬਾਰ ਦਾ ਪਹਿਲਾ ਐਡੀਟਰ ਵੀ ਨਿਯੁਕਤ ਕੀਤਾ ਸੀ। ਫਿਰ ਇਸੇ ਨੇ ਵਿਰੁੱਧ ਹੋ ਕੇ ਭਾਈ ਗੁਰਮੁਖ ਸਿੰਘ ਦੀ ਹਾਨੀ ਕੀਤੀ, ਜਿਸ ਕਰਕੇ ਇਸ ਦਾ ਨਾਮ 'ਮਿਤ੍ਰ ਘਾਤੀ' ਮਸ਼ਹੂਰ ਹੋ ਗਿਆ। 2ਮਿੱਠੇ। 3ਬਚਨ। 4ਗਿਆਨੀ ਝੰਡਾ ਸਿੰਘ (ਸੰਗਰੂਰ) ਸ਼ਕਲੋਂ ਚੰਗਾਂ ਤੇ ਸਾਧੂ ਪ੍ਰਤੀਤ ਹੁੰਦਾ ਸੀ। ਸਿੱਧੀ ਦਾੜ੍ਹੀ ਰਖਦਾ ਸੀ। ਪੱਗ ਘੋਟ ਘੋਟ ਕੇ ਬੰਨ੍ਹਦਾ ਸੀ। 5ਅਰਥਾਤ-ਭਾਈ ਸੰਤ ਸਿੰਘ ਗਿਆਨੀ, ਕਪੂਰਥਲੇ ਵਾਲਾ।
6ਕੱਛੂ। 7ਨਜ਼ਦੀਕ, ਕੋਲ।

ਜਿਤ ਵਲ ਭੇਜੋ ਤਿਤ ਵਲ ਜਾਊਂ । ਜੋ ਭਾਖੋਂ ਸੋ ਕਾਰ ਕਮਾਊਂ ।
ਮੈਂ ਧਨ ਕਾ ਕਛੁ ਲੋਭੀ ਨਾਹੀਂ । ਕਾਮ ਕਰੋਂ ਲੇਵੋਂ ਕਛੁ ਨਾਹੀਂ" ॥ ੫੭ ॥
ਸੁਨਤ ਰਾਵ ਤਬ ਹੀ ਹਸ ਦੀਨਾ । "ਤੁਮ ਨੇ ਚਿਤ ਮੋਹਿ ਬਸ ਕੀਨਾ ।
ਹਮ ਕੋ ਆਸਾ ਹੈ ਸੁਰ ਗਜਾਨੀ । ਕਰਹਿ ਨ ਤੂੰ ਕਾਰਜ ਮੈਂ ਹਾਨੀ ॥ ੫੮ ॥
ਤੇਰੀ ਧੌਲੀ ਦਾੜ੍ਹੀ ਦੇਖ । ਕਰਹਿ ਨ ਕੋਈ ਮੀਹਹਿ ਮੇਖ ।
ਯੋਂ ਜਬ ਤਾਕੀ ਸੁਨੀ ਬਡਾਈ । ਤੁਰਤ ਤੀਸਰੇ ਕੇ ਮਨ ਆਈ ॥ ੫੯ ॥
ਮੈਂ ਸ੍ਵਾਮੀ ਕੋ ਕਿਉਂ ਨ ਰਿਝਾਉਂ । ਏਕ ਦੋਇ ਗੱਪਾਂ ਕੋ ਲਾਊਂ ।
ਰਾਜਾ ਕੇ ਸਨਮੁਖ ਚਲ ਆਵੈ । ਸਮ ਸੁਮੇਰ1 ਸੋਭਾ ਅਤਿ ਪਾਵੈ ॥ ੬੦ ॥
ਦੇਖਤ ਦਰਸ ਕਾਮ ਸਰਮਾਯੋ । ਸਨੱਧ2 ਬੱਧ ਰਾਜਾ ਢਿਗ ਆਯੋ ।
ਉਨ ਕੋ ਦਰਸ ਦੇਖ ਮਹਾਰਾਜਾ । ਠਾਢਾ ਭਯੋ ਅਦਬ ਕੇ ਕਾਜਾ ॥ ੬੧ ॥
ਫਿਰ ਬਿਠਾਇ ਆਦਰ ਸੋਂ ਲਯੋ । ਨਾਮ ਤਾਹਿੰ ਕੋ ਪੂਛਤ ਭਯੋ ।
'ਹੇ ਪ੍ਰਭੁ, ਲੋਭ ਸ਼ਿਸ਼ੂ ਮੋਹ ਨਾਮ । ਭਾਖ ਤਹੈਂ ਸਭ ਹੀ ਗੁਣ ਧਾਮ ॥ ੬੨ ॥
ਮਾਯਾ ਕੇ ਲਾਲਚ ਬਸ ਹੋ ਕੇ । ਦੇਸ ਬਿਦੇਸ3 ਫਿਰਯੋ ਘਰ ਖੋ ਕੇ ।
ਸੋ ਅਬ ਖਰਚ ਮੋਹਿ ਕੋ ਦੀਜੈ । ਅਬ ਹੀ ਬਿਦਾ ਨਾਥ ! ਕਰ ਦੀਜੈ ॥ ੬੩ ॥
ਉਸ ਦਿਸ ਕੋ ਜਾਊਂ ਮੈਂ ਰਾਜਾ ! ਏਕ ਪੰਥ ਸੁਧਰੇ ਦੋ ਕਾਜਾ ।"
ਸੁਨਤ ਭੂਪ ਤਬ ਕਰੀ ਬਡਾਈ । "ਤੁਮਰੇ ਬਚਨ ਮਧੁਰ4 ਅਧਿਕਾਈ ॥ ੬੪ ॥
ਰਿਦੈ ਅਨੰਦ ਦੇਤ ਹੈ ਭਾਰਾ । ਕਾਰਜ ਤੁਮ ਤੇ ਹੋਇ ਹਮਾਰਾ ।"
ਖ਼ਾਤਰ ਖ੍ਵਾਹੀ ਦੱਖਨਾ ਕੀਨੀ । ਸਿੱਧ ਕਾਮਨਾ ਅਪਨੀ ਕੀਨੀ ॥ ੬੫ ॥
ਜਬ ਚੌਥੇ ਏਹ ਹਾਲ ਨਿਹਾਰਯੋ । ਪ੍ਰਗਟ ਰਾਇ ਡਿਗ ਆਇ ਪੁਕਾਰਯੋ ।
ਹੇ ਸਰਮੁਖ5 ਬੋਲਯੋ "ਜਗ ਪਾਲਾ ! ਭਾਵੈਂ ਮੈਂ ਮੂਰਖ ਹੋ ਬਾਲਾ ॥ ੬੬ ॥
ਲਿਖਾ-ਪੜ੍ਹਾ ਅਬ ਤਕ ਕੁਛ ਨਾਹੀਂ । ਘਰ ਬਾਹਰ ਇੱਜ਼ਤ ਕਛੁ ਨਾਹੀਂ ।
ਸਾਰੇ ਜਗ ਮੇਂ ਹੂੰ ਬਦਨਾਮ । ਭ੍ਰਿਸ਼ਟ ਬੁੱਧੀ ਭਾਖੇਂ ਮੁਹਿ ਨਾਮ ॥ ੬੭ ॥
ਤੈਂ ਭੀ ਟਕੇ ਮੋਹਿ ਗਿਣ ਦੀਜੈ । ਅਪਨਾ ਕਾਰਜ ਸਿੱਧ ਕਰੀਜੈ ॥"
ਸੁਨਿ ਹੰਕਾਰ ਕਹਯੋ. "ਰੇ ਭਾਈ ! ਔਰ ਬਾਤ ਸੇ ਹਮ ਕਛ ਨਾਹੀਂ ॥ ੬੮ ॥
ਤੈ ਜੋ ਅਪਨੀ ਕਰੀ ਬੁਰਾਈ । ਹਮਰੋ ਕਾਮ ਨ ਤਾਸੋਂ ਰਾਈ ।
ਹਮਰੋ ਕਾਰਜ ਜਾ ਕਰ ਕਰੋ । ਰੰਚਕ ਦੇਰ ਨ ਯਾ ਮੈ ਧਰੋ ॥ ੬੯ ॥
ਟਕੇ ਗਿਨੋ ਖੀਸੇ ਵਿਚ ਪਾਵੋ । ਪੂਰਬ ਦਿਸ ਕੀ ਓਰ ਸਿਧਾਵੋ ।"
ਜਬ ਯੇਹ ਚਾਰੋਂ ਭਏ ਤਯਾਰ । ਤਬ ਪੰਚਮ ਮਨ ਕਰੇ ਵਿਚਾਰ । ੭੦ ॥
"ਕਯਾ ਮੈਂ ਇਨਸੇ ਪੀਛੇ ਰਹੂੰ ? ਰਾਜੇ ਸੇ ਕਛੁ ਨਾਹੀ ਕਹੂੰ ?
ਉਠਤ ਰਾਇ ਕੋ ਸੀਸ ਨਿਵਾਯੋ । ਬਦਨ6 ਮਨੋਹਰ ਅਤਿ ਬਿਗਸਾਯੋ ॥ ੭੧ ॥

---

1ਬਾਬਾ ਸੁਮੇਰ ਸਿੰਘ ਭੱਲਾ, ਮਹੰਤ ਪਟਨਾ ਸਾਹਿਬ, ਬਿਹਾਰ । 2ਸ਼ਾਸਤ੍ਰ-ਅਸਤ੍ਰ ਸਜਾਏ ਹੋਏ ।
3ਬਾਬਾ ਸੁਮੇਰ ਸਿੰਘ ਜੀ ਭੱਲਾ ਉਸ ਸਮੇਂ ਕਾਸ਼ੀ (ਬਨਾਰਸ) ਦਾ ਵਸੇਬਾ ਛੱਡ ਕੇ ਭੇਟ-ਪੂਜਾ ਰਾਹੀਂ ਕੇਵਲ ਮਾਲ-ਧਨ ਇਕੱਠਾ ਕਰਨ ਲਈ ਪੰਜਾਬ ਵਿਚ ਇਧਰ ਉਧਰ ਫਿਰਦੇ ਸਨ । 4ਮਿੱਠੇ ।
5ਬਾਬਾ ਸਰਮੁਖ ਸਿੰਘ ਭੱਲਾ, ਹਰਿਗੋਬਿੰਦ ਪੁਰ ਵਾਲਾ ।
5ਗਯਾਨੀ ਬਦਨ ਸਿੰਘ, ਜਿਸ ਨੇ ਉਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਫਰੀਦ ਕੋਟੀ ਟੀਕਾ ਤਿਆਰ ਕੀਤਾ ਸੀ । ਉਹ ਟੀਕਾ ਹੁਣ ਛਪਿਆ ਹੋਇਆ ਮਿਲਦਾ ਹੈ ।

ਜੋਰਿ ਹਾਥ ਭੂਪਤਿ ਸੋ ਭਾਖਿਓ । "ਸੇਵਕ ਕੋ ਪ੍ਰਭ ਕਛੁ ਨ ਆਸਿਓ ?"
ਭੂਪਤਿ ਕਹੀ, "ਸੁਨੋ, ਰੇ ਗਜਾਨੀ । ਤੂੰ ਸੇਵਕ ਮਮ ਅਧਿਕ ਪਛਾਨੀ ॥ ੭੨ ॥
ਤੁਮ ਭੀ ਇਨ ਕੇ ਸੰਗਿ ਸਿਧਾਵੋ । ਯਥਾ ਯੋਗ ਸਭ ਕਾਮ ਕਰਾਵੋ ।"
ਕਰਿ ਪ੍ਰਨਾਮ ਸਗਲ ਟੁਰ ਗਏ । ਆਪੋ ਅਪਨੀ ਓਰ[1] ਸਿਧਏ ॥ ੭੩ ॥
ਜਹਾਂ ਤਹਾਂ ਨਗਰੋਂ ਮੇਂ ਜਾਈ । ਲਾਗ ਕਰਨੇ ਕਾਰਰਵਾਈ ।
ਕਿਸੀ ਨਗਰ ਮੇਂ ਆਦਰ ਭਯੇ । ਧੱਕੇ ਕਹੀਂ ਖਾਵਤੇ ਭਯੇ ॥ ੭੪ ॥
ਇਨ ਕਾ ਹਾਲ ਭਯੋ ਤਬ ਐਸੋ । ਗਹੀ ਚਚੂੰਦਰ ਉਰਗਹਿ[2] ਜੈਸੋ ।
ਪਾਵਤ ਕਸ਼ਟ ਅਧਿਕ ਅਧਿਕਾਈ । ਫ਼ਾਸ ਗਏ ਜਿਮ ਮੂਸ[3] ਬਿਲਾਈ[4] ॥੭੫॥

ਦੋਹਰਾ

ਐਸੀ ਅਦਭੁਤ ਕਥਾ ਜਬ, ਭਈ ਸੁਪਨ ਮੇਂ ਬੀਰ ।
ਆਗੇ ਜੋ ਕਛੁ ਹੈ ਭਯੋ, ਸੋ ਸੁਨਿਯੇ ਮਤਿ ਧੀਰ ॥ ੭੬ ॥

ਚੌਪਈ

ਤਾ ਪਾਛੇ ਰਾਜਾ ਅਰ ਪੁਰੋਹਿਤ । ਅਪਨੇ ਬਲ ਕੋ ਨਿਸ ਦਿਨ ਜੋਹਿਤ ।
ਬੈਠਿ ਇਕੰਤ ਸੁਮੰਤ[5] ਬਿਚਾਰੈ । ਸਤਜ ਸੁਹਿਰਦ ਕੌਣ ਬਿਧਿ ਮਾਰੈ ॥ ੭੭ ॥
ਕਹਯੋ ਦੰਭ, "ਸੁਨ ਹੇ ਜਗ ਰਾਈ । ਏਕ ਬਾਤ ਹੈ ਅਤਿ ਦੁਖਦਾਈ ।
ਸਤਜ ਸੁਹਿਰਦ ਤਾ ਕੇ ਸੰਗ ਸਾਰੇ । ਗੁਰਮੁਖ ਲੋਕ[7] ਮਿਲੇ ਹਤਯਾਰੇ ॥ ੭੮ ॥
ਬਿਦਯਾ ਅਰੁ ਬੁੱਧੀ ਦੇ ਨਾਰੀ[7] ਇਹ ਭੀ ਉਨ ਕੇ ਪਾਸ ਪਧਾਰੀ ।
ਬਹੁਤ ਦੇਤ ਹੈ ਉਨ੍ਹੇਂ ਸਹਾਰਾ । ਜਿਨ ਪਰ ਜੋਰ ਨ ਚਲੈ ਹਮਾਰਾ ॥ ੭੯ ॥
ਕਰੋ ਉਪਾਇ ਨਾਸ ਇਨ ਹੇਤੂ । ਜਾਂ ਤੇ ਬਿਜੈ ਹੋਇ ਰਣ ਖੇਤੂ ।
ਜੇ ਕਰ ਹਮ ਆਲਸ ਅਬ ਕੀਨਾ । ਫਿਰ ਵੁਹ ਹਮ ਸੇ ਡਰੇਂ ਕਬੀ ਨਾ ॥੮੦॥

ਹੰਕਾਰੋ ਵਾਚ । ਦੋਹਰਾ

"ਫਿਰ ਕਜਾ ਕਰਨਾ ਚਾਹਿਯੇ, ਹੇ ਠਾਕਰ ਤਿਨ ਹੇਤ ?
ਜਾਂ ਤੇ ਦਲ ਉਨ ਕੋ ਦਲੈਂ, ਜੀਤੈਂ ਹਮ ਰਣ ਖੇਤ" ॥ ੮੧ ॥

ਦੰਭੋਵਾਚ । ਚੌਪਈ

ਔਰ ਬਾਤ ਅਬ ਕਛੂ ਨ ਬਨੈਂ । ਕਹਾਂ ਤਲਕ ਹਮ ਗਿਨਤੀ ਗਿਨੈਂ ।
ਏਕ ਉਪਾਉ ਮੋਹਿ ਮਨ ਆਵੈ । ਜਾਂ ਤੇ ਕੁਛ ਕੁ ਧੀਰ ਹਮ ਪਾਵੈ ॥ ੮੨ ॥
ਏਕ ਏਕ ਉਨ ਕਾ ਜੋ ਬੀਰਾ । ਸਨੱਧ ਬੱਧ ਰਹਿ ਠਾਢ਼ਾ ਤੀਰਾ[8] ।
ਤਿਨ ਕੇ ਮਾਰਣ ਕਾਰਣ ਰਾਜਾ । ਕਰੋਂ ਕਾਮ ਸੁੰਦਰ ਇਕ ਆਜਾ ॥ ੮੩ ॥
ਅਪਨੋ ਏਕ ਏਕ ਜੋ ਜੋਧਾ । ਤਾ ਕੀ ਓਰ ਪਠਾਵੋਂ ਸੋਧਾ ।
ਸਭਹਿ ਪਕੜਿ ਛਿਨ ਮਾਹਿ ਸੰਘਾਰੇ । ਜਿਵੇਂ ਸਿੰਘ[9] ਮ੍ਰਿਗ ਸੁਤ[10] ਕੋ ਮਾਰੇ ॥੮੪॥
ਗੁਰਮੁਖ ਜਨ[11] ਕੋ ਮਾਰਨ ਤਾਈਂ । ਮਨਮੁਖ ਸਰਮੁਖ[12] ਲੇਹ ਬੁਲਾਈ ।
ਇਨ ਕੋ ਯੁੱਧ ਸਦਾ ਹੀ ਰਹੈ । ਸ਼ਾਸਤ੍ਰ ਬੇਦ ਸਕਲ ਯੋਂ ਕਹੈ ॥ ੮੫ ॥

---

[1]ਤਰਫ, ਵਲ । [2]ਸੱਪ ਨੇ । [3]ਚੂਹਾ । [4]ਬਿੱਲੀ । [5]ਚੰਗੀ ਸਲਾਹ । [6]ਭਾਈ ਗੁਰਮੁਖ ਸਿੰਘ ਦੇ ਧੜੇ ਦੇ ਲੋਕ । [7]ਭਾਵ-ਲਾਹੌਰੀ ਧੜੇ ਦੇ ਲੋਕ ਵਿਦਿਆ ਅਤੇ ਬੁੱਧੀ ਦੋਹਾਂ ਦੇ ਬੜੇ ਮਾਹਿਰ ਸਨ । [8]ਕੋਲ, ਹਜ਼ੂਰੀ ਵਿਚ । [9]ਸ਼ੇਰ । [10]ਹਰਨ । [11]ਭਾਈ ਗੁਰਮੁਖ ਸਿੰਘ ਦਾ ਲਾਹੌਰੀ ਧੜਾ । [12]ਬਾਵਾ ਸਰਮੁਖ ਸਿੰਘ ਭੱਲਾ, ਹਰਗੋਬਿੰਦ ਪੁਰੀਆ ।

ਦੇ ਥਾਪੀ ਤਿਨ ਸਿੱਧ ਕਰਾਵੋ। ਕਹੋ ਬੀਰ ਰਣ ਫਤੇ ਕਰਾਵੋ।
ਵਿਦਜਾ ਨਾਰੀ ਨਾਸਨ ਹੇਤਾ। ਪਠੋ ਅਵਿਦਜਾ ਕਰਿ ਸੰਕੇਤਾ॥ ੮੬॥
ਪਕੜਿ ਕੇਸ ਤੇ ਤਾਹਿ ਪਛਾਰੇ। ਮਰੇ ਬਿਚਾਰੀ ਹੋਇ ਲਾਚਾਰੇ।
ਟੁੱਧੀ ਨਾਸਨ ਕੋ ਜਗ ਦਯਾਲਾ। ਮੂਰਖ ਕੀ ਸੰਗਤਿ ਹੈ ਬਾਲਾ॥ ੮੭॥
ਇਨ ਸਭ ਕੋ ਸਨਮੁਖ ਤਿਨ ਕੇਰੇ। ਭੇਜੋ ਬੇਗ1, ਕਰੋ ਨਹੀ ਡੇਰੇ।
ਔਰ ਏਕ ਹੈ ਮੰਤਰ2 ਰਾਈ। ਜਾਂ ਤੇ ਕਾਮ ਸਰੇ ਮਮ ਆਈ॥ ੮੮॥
ਤਿਨ ਕੇ ਜੀਤਨ ਹੇਤ ਦਯਾਲਾ। ਕੁਬੁਧਿ ਮਿਗੇਸ ਪਠਾਵੋ ਬਾਲਾ।
ਤਹਾਂ ਜਾਇ ਵਹੁ ਕਰੇ ਘਮੰਡਾ। ਸੁਤਹਿ ਹੋਇਗੇ ਸਭ ਖੰਡ ਖੰਡਾ॥ ੯੦॥
ਤਾਂ ਤੇ ਬੇਗ ਬੁਲਾਵੇ ਤਾਹੀ। ਬੇਰ3 ਕਰਨ ਨੀਕੋ4 ਅਬ ਨਾਹੀ।
ਦੇਰ ਕਰਨ ਤੇ ਹੋਇ ਖਰਾਬਾ। ਦਿਨ ਦਿਨ ਹੋਇਗੋ ਅਧਿਕ ਅਜ਼ਾਬਾ" ॥੯੧॥

ਦੋਹਰਾ

ਸੇਵਕ ਕੋ ਆਗਜਾ ਦਈ, ਭੂਪਤਿ ਅਤਿ ਸਮਝਾਇ।
"ਜਾਹੁ ਕੁਬੁਧ ਮ੍ਰਿਗਿੰਦ ਕੋ, ਹਮ ਢਿਗ ਲੇਹੁ ਬੁਲਾਇ॥ ੯੨॥
ਛਰੀਦਾਰ ਜਾ ਕਰ ਕਹਜੋ, "ਨ੍ਰਿਪਤਿ ਬੁਲਾਵਤਿ ਤੋਹਿ।"
ਉਠਤਿ ਕੁਬੁਧਿ ਪਧਾਰਿਯੋ 'ਧੰਨ ਭਾਗ' ਕਹਿ 'ਮੋਹਿ'॥ ੯੩॥

ਸਵੈਯਾ

ਝੂਲਤ ਹੈ ਗਜ5 ਜਜੋਂ ਮਗ ਮੈਂ6, ਮੁਸਕਾਵਤ ਹੈ ਪਿਖ ਕੈ ਦਿਸ ਚਾਰੇ।
ਸੁੰਦਰ ਪਾਗ ਸਜੀ ਸਿਰ ਊਪਰਿ, ਫੂਲਨ ਹਾਰ ਗਰੇ ਮਹਿ ਡਾਰੇ।
ਹਾਥ ਛਰੀ7 ਤਨ ਉੱਜਲ ਚੀਰਨ8। ਦੇਖਤਿ ਮੋਦ9 ਮਹਾਂ ਮਨ ਧਾਰੇ10।
ਰਾਜਨ ਮੋਹਿ ਬਲਾਵਤ ਹੈ, ਕਹੁ ਕੌਨ ਅਹੇ ਸਮ ਆਜ ਹਮਾਰੇ॥ ੯੪॥
ਜਵਨ ਸਹਰ11 ਮੇਂ ਗੁਰਮੁਖ12 ਬਸੈ। ਮਨਮੁਖ ਦੇਖਿ ਤਾਹਿ ਤੇ ਨਸੈ।
ਵਾਦੀ ਸਤਜ ਸੁਹਿਰਦ ਪਿਜਾਰੇ। ਬਸਤੇ ਹੈਂ ਜਾਂ ਜਗਤ ਮਝਾਰੇ॥ ੮੯॥

ਚੌਪਈ

ਰਾਜਾ ਔਰ ਪੁਰੋਹਿਤ ਜੋਊ। ਨਿਰਖਿ ਹਸੇ ਤਾਕੀ ਢਿਗ ਦੋਊ।
ਪਕਰਿ ਹਾਥ ਤਿਨ ਲਿਯੋ ਬਿਠਾਈ।ਸਗਲ ਬਜੋਂਤ ਕਹਿ ਦੀਨ ਸੁਨਾਈ॥੯੫॥

ਦੋਹਰਾ

ਸੁਨਿ ਕੁਬੁਧਿ ਗਦਗਦ ਭਯੋ ਹਸਿਯੋ ਦਾਂਤ ਨਿਕਾਰਿ।
"ਕੌਨ ਬਾਤ ਸੇ ਜਰਤ ਹੈਂ, ਸੁਨਿਯੋ ਦੇਵ ਮੁਰਾਰਿ॥ ੯੬॥
ਮੈਂ ਪੁਰਖਾਰਥ ਆਪਨੋ, ਕਛੂ ਸੁਨਾਵੋ ਨਾਥ।
ਜਾਂ ਤੇ ਤੁਮਰੋ ਦੁਖ ਨਸੈ, ਸੁਨੋ ਸਗਲ ਮਮ ਗਾਥ॥ ੯੭॥

---

1ਸ਼ੀਘ੍ਰ, ਜਲਦੀ। 2ਸਲਾਹ, ਰਾਇ।
3ਦੇਰ, ਢਿੱਲ। 4ਠੀਕ, ਮੁਨਾਸਿਬ। 5ਹਾਥੀ। 6ਮਾਰਗ (ਰਸਤੇ) ਵਿਚ।
7ਛੜੀ, ਸੋਟੀ। 8ਕਪੜੇ। 9ਅਨੰਦ। 10ਇਹ ਬਾਬਾ ਉਦੇ ਸਿੰਘ ਬੇਦੀ ਦੀ ਫੋਟੋ ਹੈ, ਜੋ ਵੱਡੀ ਡੀਲ ਡੌਲ ਵਾਲਾ ਹੋਣ ਕਰਕੇ ਮਸਤ ਹਾਥੀ ਵਾਂਗ ਝੂਲ ਝੂਲਕੇ ਚਲਦਾ ਸੀ। 11ਭਾਵ-ਲਾਹੌਰ ਸ਼ਹਿਰ। 12ਭਾਈ ਗੁਰਮੁਖ ਸਿੰਘ।

ਚੌਪਈ

ਹੇ ਪ੍ਰਭੁ ! ਸੁਨਾ ਹੋਗ ਤੁਮ ਕਾਨਾ । ਜਾ ਕੋ ਭਾਖਤ ਲੋਗ ਮਹਾਨਾ ।
ਜਿਨ ਆਦਮ1 ਕੀ ਥੀ ਮਤਿ ਮਾਰੀ।ਗੁਨਹਿਗਾਰ ਖ਼ਲਕਤ ਕਰਿ ਡਾਰੀ ॥੯੮॥

ਜਾ ਕਾ ਡਰ ਅਬ ਲੌ ਜਗ ਮਾਨੈਂ । ਸਕਹਿ ਨ ਕੋਈ ਤਾ ਕੋ ਹਾਨੈਂ ।
ਸੋ ਤੋ ਬਾਲਕ ਮੇਰਾ ਚੇਲਾ । ਬਹੁਤ ਕਾਲ ਹਮ ਪੈ ਵੁਹ ਖੇਲਾ ॥ ੯੯ ॥

ਨਿਸ ਦਿਨ ਡਰਤਾ ਮੇਰੇ ਆਗੇ । ਸੇਵਕ ਭਾਖਿ2 ਚਰਨ ਮੁਹਿ ਲਾਗੋ ।
ਜਬ ਮੇਰੇ ਸੇਵਕ ਕੇ ਤਾਈਂ । ਸਨਮੁਖ ਹੋਤ ਨ ਕੋਇ ਗੁਸਾਈਂ ॥ ੧੦੦ ॥

ਤੋ ਮੇਰੇ ਆਗੇ ਕੋ ਹੋਵੈ । ਜੋ ਹੋਵੈ ਸੋ ਆਪੇ ਖੋਵੈ ।
ਨਾਮ ਉਦੈ3 ਸੂਰਜ ਸਮ ਮੋਰਾ । ਹਾਨਿ ਕਰੈ ਤਮ4 ਦੁਸ਼ਮਨ ਚੋਰਾ ॥ ੧੦੧ ॥

ਅਬ ਮੈਂ ਅਪਨਾ ਬਲ ਤੁਹਿ ਕਹੋਂ । ਤੁਮਰੇ ਮਨ ਕੋ ਸੰਸਾ ਦਹੋਂ ।
ਮਦਰਾ ਮਾਸ ਬੇਸਵਾ ਗਾਮੀ । ਚੁਗਲ ਚੋਰ ਮੋਹਿਤ ਜੋ ਬਾਮੀ5 ॥ ੧੦੨ ॥

ਐਸੇ ਐਸੇ ਜੋ ਜਗ ਮਾਹੀਂ । ਕਰੋਂ ਇਕਤ6 ਪਲ ਕੈ ਭਸ ਮਾਹੀਂ ।
ਤੋ ਦੁਸਮਨ ਕੇ ਪੀਛੇ ਧਾਊਂ । ਬਿਜੈ ਕਰੂੰ ਤਬ ਭੋਜਨ ਪਾਊਂ ॥ ੧੦੩ ॥

ਚੁਪ ਕੇ ਬੈਠੂੰ ਲਾਇ ਸਮਾਧੀ । ਇੰਦ੍ਰੀ ਸਕਲ ਆਪਨੀ ਸਾਧੀ ।
ਜਬ ਕੋ ਮੁਝ ਮਿਲਬੇ ਕੋ ਆਵੈ । ਗੁਰਮੁਖ ਜਨ ਕੀ ਬਾਤ ਚਲਾਵੈ ॥ ੧੦੪ ॥

ਤਬ ਮੈਂ ਤਾ ਕੋ ਆਦਰ ਕਰ ਹੂੰ । 'ਆਓ, ਬੈਠੋ' ਬਚਨ ਉਚਰ ਹੂੰ ।
ਸਤਜ ਸੁਹਿਰਦ ਭੇਦ ਸਭ ਲੇਵਹੂੰ । ਅਪਨਾ ਭੇਦ ਨ ਤਾ ਕੋ ਦੇਵਹੂੰ ॥ ੧੦੫ ॥

ਅਰੁ ਅਪਨੀਂ ਸੰਗਤਿ ਕੋ ਰਾਈ । ਸਗਲ ਭੇਦ ਦੇਵੋਂ ਸਮਝਾਈ ।
ਸਤਜ ਸੁਹਿਰਦ ਜੜ ਕਾਟਨ ਕਾਜਾ । ਮੋਹਿ ਪਠਾਯੋ ਹੈ ਮਹਾਰਾਜਾ ॥ ੧੦੬ ॥

ਏਕ ਦੂਸਰੇ ਕੋ ਝਗੜਾਊਂ । ਯਹੀ ਦੂਧ ਮੇਂ ਕਾਂਜੀ ਪਾਊਂ ।
ਪਾਖੰਡ ਜ਼ਾਲ ਦਹਿ ਦਿਸ ਫੈਲਾਊਂ । ਪੰਛੀ ਮਾਨੁਸ ਸਭੀ ਫਸਾਊਂ ॥ ੧੦੭ ॥

ਆਪ ਸ਼ੰਕ ਨਹਿ ਮਨ ਮਹਿ ਕਰੋਂ । ਹੋਇ ਨਿਚਿੰਤ ਸਾਮ੍ਹਨੇ ਲਰੋਂ ।
ਪਰ ਲੜਨੇ ਕੀ ਭੂਮਿ ਪੁਨੀਤਾ । ਏਕ ਦੋਇ ਬਾਤੇਂ ਧਰਿ ਚੀਤਾ ॥ ੧੦੮ ॥

ਅਮੀ ਸਮਾਨ ਸਰੋਵਰ7 ਜੋਵੈ । ਗਣੇਸ਼8 ਮਨਾਯ ਜੁੱਧ ਤਹਿ ਹੋਵੈ ।
ਜਹਾਂ ਮਾਨ9 ਹਮਰੋ ਹੈ ਭਾਰੀ । ਕਰੇ ਨ ਰੰਚਕ ਕੋਇ ਖੁਵਾਰੀ ॥ ੧੦੯ ॥

ਐਸੀ ਭੂਮਿ ਜੁੱਧ ਹਿਤ ਰਾਈ । ਦੇਖ ਸੈਨ ਸਭ ਲੇਹੁ ਬੁਲਾਈ ।
ਮਾਨੋ ਸਜਾਮ ਰੂਪ ਅਵਤਾਰਾ10 । ਐਸਾ ਜੋਧਾ ਲੇਹੁ ਬੰਗਾਰਾ" ॥ ੧੧੦ ॥

---

1ਹਜ਼ਰਤ ਆਦਮ, ਜਿਸ ਨੂੰ ਆਦਿ ਪੁਰਖ ਕਿਹਾ ਜਾਂਦਾ ਹੈ । 2ਕਹਿਕੇ, ਆਖਕੇ ॥
3ਬਾਬਾ ਉਦੇ ਸਿੰਘ ਬੇਦੀ ਨੇ ਲਾਹੌਰ ਜਾ ਕੇ ਗਿਆਨੀ ਦਿਤ ਸਿੰਘ ਪਰ ਮੁਕੱਦਮਾ ਕੀਤਾ ਸੀ
4ਅੰਨ੍ਹੇਰਾ । 5ਔਰਤਾਂ ਦੇ ਪਿੱਛੇ ਜਾਣ ਵਾਲੇ । 6ਸਿਰਫ ਇਕੋ ।
7ਭਾਵ–ਅੰਮ੍ਰਿਤਸਰ । 8ਭਾਈ ਗਣੇਸ਼ਾ ਸਿੰਘ, ਚੀਫ਼ ਸਕੱਤ੍ਰ, ਖਾਲਸਾ ਦੀਵਾਨ, ਅੰਮ੍ਰਿਤਸਰ । 9ਸਰਦਾਰ ਮਾਨ ਸਿੰਘ, ਸਰਬਰਾਹ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ । 10ਗਿਆਨੀ ਅਵਤਾਰ ਸਿੰਘਵਹੀਰੀਆ, ਜੋ ਰੰਗ ਦਾ ਸ਼ਜਾਮ (ਕਾਲਾ) ਅਤੇ ਬਾਬਾ ਖੇਮ ਸਿੰਘ ਵਲੋਂ ਸ੍ਰੀ ਗੁਰੂ ਸਿੰਘ ਸਭਾ, ਰਾਵਲ ਪਿੰਡੀ ਦਾ ਸਕਤ੍ਰ ਸੀ ।

ਦੋਹਰਾ

"ਧੰਨ, ਧੰਨ' ਭੂਪਤਿ ਕਹਯੋ ਗਹਯੋ ਪੁਰੋਹਿਤ ਹਾਥ ।
ਬਿਦਾ ਭਯੋ ਅਰਿ1 ਜੀਤਨੇ, ਲੈ ਅਪਨੋ ਗਨ ਸਾਥ ॥ ੧੧੧ ॥
ਜਬ ਇਤ ਦਿਸ ਇਹ ਕਾਜ ਕਰਿ, ਗਏ ਸਕਲ ਬਲਬੀਰ ।
ਭੂਪ ਪੁਰੋਹਿਤ ਆਪ ਮੈ, ਲਾਗੇ ਕਥਨ ਕਬੀਰ2 ॥ ੧੧੨ ॥

ਚੌਪਈ

ਯਹਿ ਕਾਰਜ ਜਬ ਐਸੇ ਕਯੋ । ਅਪਨੇ ਹੇਤ ਮੰਤ੍ਰ ਯਹਿ ਭਯੋ ।
ਅਬ ਹਮ ਦੁਰਜਨ ਕੇ ਢਿਗ ਜਾਯ । ਅਪਨੇ ਤੰਬੂ ਦੇਵਹਿ ਲਾਯ ॥ ੧੧੩ ॥
ਐਸੋ ਮਤੋ ਪਕਾਯੋ ਜਬ ਹੀ । ਸਿੱਧ ਕਾਜ ਸਮਝਤ ਮਨ ਤਬ ਹੀ ।
ਬਹੁ ਬਹੁ ਬਾਤੇਂ ਕਰਤ ਬਨਾਯ । ਬਿਜੈ ਕਰਨ ਕੀ ਇੱਛ ਸੁ ਪਾਯ ॥ ੧੧੪ ॥

ਦੋਹਰਾ

ਯੋਂ ਭੂਪਤਿ ਪੁਰੋਹਿਤ ਜਬੈ, ਮੰਤਰ ਚੁਕੇ ਪਕਾਇ ।
ਸਤਯ ਸੁਹਿਰਦ ਪ੍ਰਬੀਨ ਤਬ, ਖੜੇ ਸਭਾ ਮਹਿ ਆਇ ॥੧੧੫॥
ਆਪਸ ਮੇਂ ਬਾਤੇਂ ਲਗੇ ਕਰਨੇ ਦੋਨੋ ਮੀਤ ।
'ਹੇ ਸੱਜਨ ! ਯਹ ਕਯਾ ਭਯੋ, ਲਾਗੀ ਹੋਨ ਅਨੀਤ ॥੧੧੬॥
ਨ੍ਰਿਪ ਹੰਕਾਰ ਸੁ ਦੰਭ ਮਿਲ, ਹਨ ਸੋ ਕਰ ਹੈਂ ਰਾਰ3 ।
ਹਮ ਨੇ ਤੋ ਤਿਨ ਕਾ ਨਹੀਂ, ਕੀਨੋ ਤਨਿਕ ਬਿਗਾਰ ॥੧੧੭॥

ਚੌਪਈ

ਗੁਰਮੁਖ ਲੋਗ ਹਮਾਰੇ ਪਾਛੇ । ਬਹੁਤ ਦੁਖਾਏ ਤਾਂ ਨੈ ਆਛੇ ।
ਬੋਲਯੋ ਤਬ ਸੁਹਿਰਦ ਹਸਿ ਬਾਨੀ । ਹੋਵਤ ਸਾਂਤਿ ਸੁਨਤ ਜਿਹ ਕਾਨੀ ॥੧੧੮॥
"ਸੁਨ ਹੇ, ਸਤਯ ਪਯਾਰੇ ਭਾਈ । ਯਹੀ ਬਾਤ ਹੋਵਤ ਸਦ ਆਈ ।
ਤੋਹਿ ਤਿਆਰਾ ਜਾਨਤ ਜੋਈ । ਸੁਖੀ ਜਗਤ ਮੇਂ ਰਹਯੋ ਨ ਕੋਈ ॥੧੧੯॥
ਹਾਲ ਕਹਾਂ ਪ੍ਰਹਿਲਾਦਹਿ4 ਭਯੋ । ਪਿਤਾ ਸਿੰਧ5 ਮੇਂ ਗੋਤੇ ਦਯੋ ।
ਪਕੜਿ ਪਹਾੜ ਗਿਰਾਯੋ ਬਾਲਾ6 । ਰੱਛਕ ਭਏ ਤਾਹਿ ਕ੍ਰਿਪਾਲਾ ॥੧੨੦॥
ਤਾਂ ਤੇ ਥੰਭ ਦਾਹਨੇ ਕਾਜਾ । ਤਾਂ ਤੇ ਸੰਗਲ ਪਾਯ ਰਾਜਾ ।
ਔਰ ਦੈਤ ਕੋ ਧਰ ਮਹਿ ਗਾਡੋ । ਸ਼ੰਕਰ ਜੀ ਬਿਖ ਦੇ ਕਰਿ ਬਾਢੋ ॥੧੨੧॥
ਸਧਨਾ ਭਗਤ ਦੀਵਾਰ ਚਿਨਾਯੋ । ਭਗਤ ਕਬੀਰਹਿ ਗੰਗ ਬਹਾਯੋ ।
ਸਤਿਗੁਰ ਨਾਨਕ ਦੇਵ ਸੁਆਮੀ । ਕਹਿਓ ਕੁਰਾਹੀਏ ਥੇ ਯਹਿ ਕਾਮੀ ॥੧੨੨॥
ਅਮਰ ਦਾਸ ਗੁਰੁ ਕੇ ਜਲਤਾਈ । ਈਟੇਂ ਮਾਰਤ ਲੋਕ ਸੌਦਾਈ ।
ਗੁਰੁ ਅਰਜਨ ਜੀ ਕੇ ਸੰਗ ਭਾਨਾ । ਵਰਤਯੋ ਜੋ ਕਛੁ ਨਹੀ ਛਪਾਨਾ ॥੧੨੩॥
ਦਸਮ ਗੁਰੂ ਕਲਗੀਧਰ ਭਾਰੀ । ਨਾਨਾ7 ਖੇਦ ਭਏ ਭਵ ਭਾਰੀ ।

---

1ਦੁਸ਼ਮਨ । 2ਗੱਲ-ਬਾਤ । 3ਲੜਾਈ-ਝਗੜਾ । 4ਰਾਜਾ ਹਰਨਾਖਸ਼ ਦੇ ਪੁਤਰ ਭਗਤ ਪ੍ਰਹਿਲਾਦ ਦਾ ।
5ਸਮੁੰਦ੍ਰ । 6ਬਾਲਕ (ਪ੍ਰਹਿਲਾਦ) । 7ਅਨੇਕ ਪ੍ਰਕਾਰ ਦੇ ।

ਤਾਂ ਤੇ ਸ਼ੰਕ ਨ ਕਰਿਯੈ ਮੀਤਾ । ਧਰਮਾਤਮ ਸੰਗ ਹੋਤ ਅਨੀਤਾ ॥ ੧੨੪ ॥

ਸਤਜੋਵਾਚ । ਦੋਹਰਾ ।

ਜੋ ਤੈ ਕਹਜੋ ਸੁਹਿਰਦ ਮੁਹਿ, ਹੈ ਐਸੇ ਹੀ ਮੀਤ ।
ਪਰ ਹੰਕਾਰ ਸੁ ਦੰਭ ਕੇ, ਮਰਨੋ ਅਹੇ ਨ ਚੀਤ ॥ ੧੨੫ ॥

ਚੌਪਈ

ਹੇ ਹੰਕਾਰ ! ਗਰਬ ਕਯੋਂ ਕਰੈਂ ? ਕਾਲ ਡੰਡ ਤੇ ਨਾਹੀ ਡਰੈਂ ।
ਕਹਾਂ ਕੰਸ ? ਹਰਨਾਖਸ ਕਹਾਂ ? ਦੁਰਯੋਧਨ ਰਾਵਨ ਨਹਿ ਯਹਾਂ ॥ ੧੨੬ ॥

ਵਡੇ ਵਡੇ ਜੋਧਾ ਹੰਕਾਰੀ । ਗਏ ਕਾਲ ਸਭ ਅੱਗੇ ਹਾਰੀ ।
ਤੂੰ ਅਪਨੇ ਮਨ ਮੈ ਗਰਬਾਵੈਂ । ਕਿਆ ਤੂੰ ਸਆ ਯਹਾਂ ਰਹਿ ਜਾਵੈਂ ॥ ੧੨੭ ॥

ਕਯਾ ਤੈਂ ਬਾਂਧ ਲਿਯੋ ਹੈ ਕਾਲਾ ? ਤੇਰੋ ਹੋਗ ਨ ਐਸ ਹਵਾਲਾ ।
ਕਿਲਾ ਕੋਟ ਅਰੁ ਹਸਤੀ ਘੋਰੇ । ਯਹਿ ਤੋ ਸਦਾ ਨਹੀਂ ਤੁਹਿ ਧੋਰੇ ॥ ੧੨੮ ॥

ਇੰਦ੍ਰ ਜਾਲ ਕੀ ਖੇਡ ਪਿਆਰੇ । ਅਹੈਂ ਸੁਪਨ ਸਮ ਜਾਨੋ ਸਾਰੇ ।
ਤਾਂ ਤੇ ਗਰਬ ਤਜੋ ਰੇ ਭਾਈ ! ਪਕਰੋ ਸ਼ਰਨ ਸਤਯ ਕੀ ਆਈ । ੧੨੯ ॥

ਅਹੋ ਦੰਭ ! ਤੁਹਿ ਮਿਥਯਾ ਜਾਲਾ[1] । ਅਬ ਕੋਈ ਨਹਿ ਮਾਨੈ ਬਾਲਾ[2] ।
ਅਖ ਵਿਦਯਾ ਕੋ ਸੂਰਜ ਭਯੋ । ਤਸਕਰ ਦਾਉ ਲਗਨ ਨਹਿ ਦਯੋ ॥ ੧੩੦ ॥

ਅਗਰ ਪਖੰਡ ਰਚਨ ਤੂੰ ਚਹੈਂ । ਜਾਹਿ ਮੂੜ੍ਹ ਮਤਿ ਜਹਿ ਨਰ ਰਹੈਂ[3] ।
ਯਹਾਂ ਬਾਸ[4] ਸੁਭ ਨਾਹੀਂ ਤੇਰਾ । ਬੁਧਿ ਵਿਦਯਾ ਜਹਿ ਕਰਤ ਬਸੇਰਾ ॥ ੧੩੧ ॥

ਕਰੈ ਕਦਰ ਨਹਿ ਕੋਈ ਤੇਰਾ । ਮਾਨੋ ਬਚਨ ਸਤਿ ਹੈ ਮੇਰਾ ।
ਐਸੀ ਔਰ ਬਾਤ ਬਹੁ ਭਾਖੀ । ਬੀਚ ਕਿਯੋ ਪਰਮੇਸੂਰ ਸਾਖੀ[5] ॥ ੧੩੨ ॥

ਦੋਹਰਾ

ਐਸੇ ਸਤਯ ਸੁਹਿਰਦ ਜਬ, ਕਰਤੇ ਭਏ ਵਿਚਾਰ ।
ਅਗ੍ਰ ਕਥਾ ਜੋ ਦੰਭ ਕੀ, ਸੁਨੋ ਸੰਤ ! ਕਰਿ ਪਿਆਰ ॥ ੧੩੩ ॥

ਇਤਿ ਪੂਰਬਾਰੰਧੰ[6] ਸੂਪਨ ਨਾਟਕੰ ।

---

[1]ਗੁਰੂ ਪਣੇ ਦਾ ਮਾਣ । [2]ਅਰਥਾਤ—ਲੋਕ ਬਾਬਾ ਖੇਮ ਸਿੰਘ ਨੂੰ ਗੁਰੂ ਮੰਨਣ ਤੋਂ ਹੱਟ ਗਏ ਸਨ । [3]ਰਾਵਲਪਿੰਡੀ ਵੱਲ ਲੋਕ ਉਸ ਸਮੇਂ ਲਾਹੌਰ-ਅੰਮ੍ਰਿਤਸਰ ਦੀ ਨਿਸਬਤ ਅਨਪੜ੍ਹ ਸਨ । [4]ਲਾਹੌਰ ਵਿਚ ਉਸ ਸਮੇਂ ਵਿਦਯਾ ਦਾ ਵਧੇਰੇ ਪ੍ਰਚਾਰ ਹੋਣ ਕਾਰਣ ਲੋਕੀਂ ਪਖੰਡੀਆਂ ਦੀ ਕਦਰ ਕਰਨੋਂ ਹੱਟ ਗਏ ਸਨ । [5]ਗਵਾਹ । [6]ਇਹ ਇਸ (ਸੁਪਨ ਨਾਟਕ) ਦਾ ਪਹਿਲਾ ਅੱਧ ਹੈ । ਇਸ ਤੋਂ ਬਾਦ ਇਸ ਦਾ ਦੂਜਾ ਅੱਧ (ਉੱਤਰਾਰਧ) ਸ਼ਾਇਦ ਨਹੀਂ ਲਿਖਿਆ ਗਿਆ, ਜਿਸ ਕਾਰਣ ਉਸ ਦੀ ਪ੍ਰਤੀ ਨਹੀਂ ਮਿਲਦੀ ।

# ਗੁਰਮਤਿ ਆਰਤੀ ਪ੍ਰਬੋਧ ॥

(ਸ੍ਰੀ ਮਾਨ, ਪੰਥ ਰਤਨ, ਗਿਆਨੀ ਦਿੱਤ ਸਿੰਘ ਜੀ ਪ੍ਰੋਫੈਸਰ ਓਰੀਐਂਟਲ ਕਾਲਜ, ਲਾਹੌਰ)

ਦੋਹਿਰਾ

ਗੁਰ ਗੋਬਿੰਦ ਮ੍ਰਿਗਿੰਦ ਦੇ ਚਰਨ ਕਮਲ ਪ੍ਰਤਾਪ ॥
ਖੰਡਨ ਕਰਾਂ ਪਖੰਡ ਦਾ ਜੋ ਅਗ ਜਨ ਪ੍ਰਲਾਪ ॥ ੧ ॥
ਗੜ ਬੜ ਗੁਰਮਤਿ ਮਹਿ ਕਰੀ ਅਗਜਾਨੀ ਜਨ ਜੋਇ ।
ਸੋ ਸਭ ਤਿਨ ਪ੍ਰਤਾਪ ਤੇ ਨਾਸ ਭਲੀ ਬਿਧ ਹੋਇ ॥ ੨ ॥

ਚੌਪਈ

ਹੇ ਪਾਪੀ ਅਗਜਾਨ ਕਸਾਈ ।
ਕਜਾ ਤੈਂ ਨਾਂ ਜਗ ਕਰੀ ਬੁਰਾਈ ॥
ਜਿਸ ਜਾਗਾ ਤੂੰ ਪੈਰ ਟਿਕਾਵੈਂ ।
ਕੋਟ ਅਨਰਥ ਤਾਂਤੇ ਕਰਵਾਵੈਂ ॥
ਜੋਗ ਅਜੋਗ ਨ ਦੇਖੇ ਕੋਈ ।
ਜਿਸ ਪਰ ਕਿਰਪਾ ਤੇਰੀ ਹੋਈ ।
ਕਿਤਨਜਾਂ ਦੇ ਤੈਂ ਸੀਸ ਕਟਾਏ ।
ਕਿਤਨੇ ਆਰਿਆਂ ਨਾਲ ਚਰਾਏ ॥
ਕਿਤਨੇ ਮਰਨ ਬਨਾਰਸ ਜਾਕੇ
ਕਿਤਨੇ ਫਿਰਨ ਖਾਕ ਸਿਰ ਪਾਕੇ ॥
ਕਿਤਤੇ ਗੁਫਾ ਜੀਵੰਦੇ ਪਾਏ ।
ਝਾਪਾ ਪਾਤੀ ਦੇ ਮਰਵਾਏ ॥
ਕਿਤਨਜਾਂ ਚੰਦ ਗ੍ਰਹਨ ਦੀ ਵਾਰੀ ।
ਦਾਨ ਕਰੀ ਅਪਨੀ ਪ੍ਰਿਯ ਨਾਰੀ ॥
ਕੋਈ ਜਾਇ ਦੁਆਰਕਾ ਭਾਈ ।
ਛਾਪਜਾਂ ਨਾਲ ਦੇਹ ਜਲਵਾਈ ॥
ਕਿਤਨੇ ਤਪਦੇ ਅਗਨੀ ਪੰਜ ।
ਪਏ ਸਹਾਰਨ ਤਨ ਪਰ ਰੰਜ ॥
ਕਿਤਨੇ ਉਰਧ ਬਾਂਹ ਕਰ ਖੜਦੇ ।
ਕੋਈ ਖੜੇ ਨ ਲੰਮੇ ਪੜਦੇ ॥
ਮਰਦੇ ਭੁੱਖੇ ਵਰਤੀ ਕੇਤੇ ।
ਤੇਰੇ ਹੱਥੋਂ ਬਹੁ ਦੁਖ ਲੇਤੇ ॥
ਕਿਤਨਜਾਂ ਕੰਨ ਪਾੜ ਕਰ ਭਾਈ ।
ਤੇਰੇ ਬਲ ਮੁੰਦ੍ਰਾ ਹਨ ਪਾਈ ॥
ਕਿਨੇ ਮੁਨਾਇ ਸੀਸ ਅਰ ਦਾੜੀ ।
ਹੋ ਸੰਨਜਾਸੀ ਸ਼ਕਲ ਵਿਗਾੜੀ ॥
ਕੋਈ ਸੂਰਜ ਪੂਜਾ ਕਰਦਾ ।
ਦੂਜਾ ਅਗਨੀ ਪਰ ਮਨ ਧਰਦਾ ॥
ਤੀਜਾ ਇੰਦ੍ਰ ਪਿਆ ਅਰਾਧੇ ।
ਕੋਈ ਜੋਗ ਸਾਧਨਾ ਸਾਧੇ ॥
ਕੋਈ ਕਾਂਵਾਂ ਬਾਪ ਬਨਾਵੈ ।
ਗਧਾ ਸੀਤਲਾ ਕੋਈ ਚਰਾਵੈ ॥
ਕਾਲੇ ਕੁੱਤੇ ਦਾ ਹੋ ਦਾਸ ।
ਦੇਂਦਾ ਉਸਨੂੰ ਪਿਆ ਗਰਾਸ ॥
ਗੁਰ ਦਰਯਾਉ ਬਤਾਵੈ ਕੋਈ ।
ਉਸਦੀ ਭੇਟ ਚੜ੍ਹਾਵੈ ਸੋਈ ॥
ਕੋਈ ਕਰੇ ਪੌਨ ਦੀ ਪੂਜਾ ।
ਆਖੈ ਇਸ ਸਮ ਹੋਰ ਨ ਦੂਜਾ ॥
ਕਿਤਨ ਅਗਨ ਦੇਵਤਾ ਕਹਿੰਦੇ ।
ਇਸਦੇ ਪੂਜਨ ਦੇ ਵਿੱਚ ਰਹਿੰਦੇ ॥
ਘਰ ਦਾ ਘੀਉ ਚਣਾਠੀ ਚੰਗੀ ।
ਫੂਕਣ ਉਸ ਵਿੱਚ ਬਿਨ ਹੀ ਮੰਗੀ ॥
ਉਸਨੂੰ ਅਪਨਾ ਧਰਮ ਪਛਾਨਨ ।
ਅਪਨੇ ਪਾਪਾਂ ਹਰਤਾ ਜਾਨਨ ॥
ਕਿਤਨੇ ਨਦੀਆਂ ਤੇ ਦਰਯਾਵਾਂ ॥
ਜਾਕੇ ਪੂਜਨ ਚਾਵਾਂ ਚਾਵਾਂ ॥
ਕਿਨੇ ਬਨਾਏ ਪੱਥਰ ਰੱਬ ।
ਗਿਆ ਪਖੰਡ ਉਨ੍ਹਾਂ ਨੂੰ ਫੱਬ ॥
ਜੜ੍ਹ ਵਸਤੂ ਨੂੰ ਭੋਗ ਲਗਾਉਨ ॥
ਮੁੜਕੇ ਉਸਨੂੰ ਆਪੇ ਖਾਉਨ ॥

ਤਾਰਿਆਂ ਦੇ ਕਿਤਨੇ ਹਨ ਦਾਸ ।
ਆਖਨ ਸਾਡੀ ਬਿਗੜੀ ਰਾਸ ॥
ਕਿਤਨੇ ਚੰਦਰ ਸੀਸ ਨਵਾਉਨ ।
ਤੋੜਨ ਧਾਗੇ ਉਸੇ ਚੜ੍ਹਾਉਨ ॥
ਸੂਰਜ ਦੇ ਹਨ ਬਹੁਤ ਉਪਾਸੀ ।
ਕਹਨ ਦੇਵਤਾ ਉਸ ਸੁਖ ਰਾਸੀ ॥
ਫਿਰ ਗਨੇਸ਼ ਨੂੰ ਘਣੇ ਮਨਾਉਨ ।
ਚੂਹੇ ਦਾ ਅਸਵਾਰ ਠਰਾਉਨ ॥
ਵੱਡਾ ਪੇਟ ਆਦਮੀ ਸੂਰਤ ।
ਸਿਰ ਹਾਥੀ ਦਾ ਕੀਤੀ ਮੂਰਤ ॥
ਬਹੁਤ ਕਿਸ਼ਨ ਦੀ ਰਾਸ ਪਵਾਂਦੇ ।
ਰਾਧਾਂ ਨੂੰ ਉਸ ਨਾਲ ਨਚਾਂਦੇ ॥
ਲੋਗਾਂ ਵਿਚ ਨਿਲੱਜ ਬਨਾਉਨ ।
ਬੋਲ ਬੋਲਦੇ ਨਾ ਸ਼ਰਮਾਉਨ ॥
ਫੇਰ ਰਾਮ ਦੇ ਬਣਦੇ ਸਾਂਗ ।
ਬਾਂਦਰ ਬਣਕੇ ਮਾਰਨ ਚਾਂਗ ॥
ਏਹੋ ਜੇਹੇ ਕਰਮ ਘਨੇਰੇ ।
ਹਨ ਅਗਜਾਨ ਕੰਮ ਸਭ ਤੇਰੇ ॥
ਤੈਂ ਤਾਂ ਓਹ ਕਰਾਏ ਕੰਮ ।
ਉਜੜੇ ਘਰ ਅਰ ਲੁੱਟੇ ਦੰਮ ॥ ੩ ॥

ਦੋਹਿਰਾ

ਸਿੱਖਾਂ ਵਿਚ ਭੀ ਕਸਰ ਤੈਂ ਰੱਖੀ ਨਹੀਂ ਉਧਾਰ ।
ਕਾਬੂ ਕੀਤੇ ਆਪਨੇ ਗੁਰਮਤ ਰਹੇ ਵਿਸਾਰ ॥ ੪ ॥

ਚੌਪਈ

ਹੇ ਅਗਜਾਨ ਬਹਾਦ੍ਰ ਭਾਰੇ ।
ਤੈਂ ਹਿੰਦੂ ਹੀ ਨਾਹੀਂ ਮਾਰੇ ॥
ਕਰੇ ਸਿੱਖ ਭੀ ਪਕੜ ਸ਼ਕਾਰ ।
ਵਗ ਗਈ ਬੌਹਤਿਆਂ ਨੂੰ ਮਾਰ ॥
ਜਗਾ ਜਗਾ ਪਰ ਭਟਕਨ ਐਸੇ ।
ਮ੍ਰਿਗ ਤ੍ਰਿਸ਼ਨਾ ਪਰ ਹਰਨੀ ਜੈਸੇ ॥
ਪੰਜ ਪੀਰੀਏ ਕੰਮ ਕਮਾਉਣ ।
ਮੁਖ ਤੇ ਪੱਕੇ ਸਿੰਘ ਸਦਾਉਨ ॥
ਸੂਰਤ ਦੇਖ ਚਿੱਤ ਹੁਇ ਰਾਜ਼ੀ ।
ਰਹਤ ਬਹਤ ਸਿੰਘਾਂ ਦੀ ਸਾਜੀ ।
ਪੰਜੇ ਕੱਕੇ ਖ਼ੂਬ ਸਜਾਏ ।
ਨੀਲੇ ਪੀਲੇ ਬਸਤ੍ਰ ਪਾਏ ॥
ਫੁੱਲ ਫੁੱਲ ਜੋ ਅੱਗੇ ਬਹਿੰਦੇ ।
ਹਮ ਹੈਂ ਸਿੰਘ ਗੁਰੂ ਦੇ ਕਹਿੰਦੇ ॥
ਉਹ ਭੀ ਅੰਦਰ ਤੇ ਅਗਜਾਨੀ ।
ਝੂਠੇ ਪਏ ਬਲੋਵਨ ਪਾਨੀ ॥
ਅੰਨਮਤੀ ਸਭ ਰਸਮਾਂ ਕਰਦੇ ।
ਨਹੀਂ ਗੁਰੂ ਤੇ ਰੰਚਕ ਡਰਦੇ ॥
ਹੋਰ ਬਾਤ ਤਾਂ ਛੱਡੋ ਸਾਰੀ ।
ਛੋਟੀ ਹੈ ਇਕ ਗਲ ਵਿਚਾਰੀ ॥
ਅੰਨਮਤੀ ਰੀਤੀ ਤਜ ਦੇਨੀ ।
ਗੁਰ ਮ੍ਰਯਾਦਾ ਸਿਰ ਧਰ ਲੇਨੀ ॥
ਇਸ ਵਿਚ ਕੋਈ ਨਹੀਂ ਅਧਰਮ ।
ਗੁਰਮੁਖ ਲੋਗਾਂ ਦਾ ਹੈ ਕਰਮ ॥
ਇਸ ਤੇ ਭੀ ਜਾਂਦੇ ਹਨ ਨੱਠੇ ।
ਮਨ ਮੁਖ ਹੋਕੇ ਕਰਦੇ ਠੱਠੇ ॥
ਅੰਨਮਤੀ ਹੋ ਗਏ ਗ਼ੁਲਾਮ ।
ਪਏ ਲੁਟਾਉਨ ਅਪਨੇ ਦਾਮ ॥
ਕਹੋ ਇਨ੍ਹਾਂ ਦਾ ਕਿਹਾ ਟਿਕਾਨਾ ।
ਅਪਨਾ ਧਰਮ ਨ ਜਿਨ੍ਹਾਂ ਪਛਾਨਾ ॥
ਫਿਰ ਇੱਕ ਹੋਰ ਅੰਧੇਰ ਮਚਾਉਨ ।
ਦੀਵੇ ਥਾਲੀ ਵਿਚ ਜਲਾਊਨ ॥
ਪਕੜ ਹੱਥ ਵਿਚ ਫੇਰਨ ਐਸੇ ।
ਅੰਨਮਤੀ ਹਨ ਕਰਦੇ ਜੈਸੇ ॥
ਦੇਖੋ ਬਹੁਤਿਆਂ ਵੱਗੀ ਵਾਉ ।
ਕਹਨ ਆਰਤੀ ਉਸ ਦਾ ਨਾਉ ॥ ੪ ॥

ਦੋਹਿਰਾ

ਦੇਖੋ ਜੋਤਿ ਸਰੂਪ ਹਿਤ ਚਾਨਨ ਕਰਦੇ ਹੋਰ ॥
ਵਿੱਚ ਅੰਧੇਰੇ ਓਸ ਨੂੰ ਸਮਝਨ ਵਾਂਙੂ ਚੋਰ ॥ ੫ ॥

ਚੌਪਈ

ਇੱਕ ਮੈਂ ਹੋਰ ਕੁਢੰਗ ਬਤਾਵਾਂ ।
ਅੱਖੀਂ ਦੇਖੀ ਗੱਲ ਸੁਨਾਵਾਂ ॥
ਜਿਸਦੇ ਸੁਣਦਿਆਂ ਆਵੇ ਹਾਸਾ ।
ਸੋ ਅਮਲੀ ਓਹ ਬਣਿਆ ਤਮਾਸਾ ॥
ਸੰਤ ਨਿਰਮਲੇ ਬੰਨ੍ਹ ਅਖਾੜਾ ।
ਫਿਰਦੇ ਸਨ ਜੋ ਅੰਨ ਉਜਾੜਾ ॥
ਉਤਰੇ ਵਿਚ ਲਾਹੌਰ ਵਿਚਾਰੇ ।
ਮੰਗਲਾਂ ਦੇ ਜਾ ਠਾਕੁਰ ਦੁਆਰੇ ॥

ਦਰਸ਼ਨ ਕਰਨ ਲੋਗ ਬਹੁ ਜਾਉਨ ।
ਉਪਨਿਖਧਾਂ ਦੇ ਅਰਥ ਸੁਨਾਉਨ ।
ਕਹਨ ਜਗਤ ਹੈ ਸੁਪਨ ਸਮਾਨ ।
ਰੱਜੁ ਸਰਪ ਸਮ ਅਹੇ ਨਿਦਾਨ ॥
ਭਾਸਤ ਹੈ ਅਗਜਾਨ ਮਝਾਰੀ ।
ਨਹੀਂ ਸੱਤ ਕੁਛ ਕਰੇ ਵਿਚਾਰੀ ॥
ਜੀਵ ਬ੍ਰਹਮ ਤੇ ਭਿੰਨ ਨ ਐਸੇ ।
ਜਲੇ ਤਿਰੰਗ ਹੈ ਜੁਦਾ ਨ ਜੈਸੇ ॥
ਭਗਵੇ ਬਸਤ੍ਰ ਤਨ ਪਰ ਲਾਏ ।
ਘੋਟ ਘੋਟ ਪ੍ਰਸੰਗ ਸੁਨਾਏ ॥
ਲਗੀ ਚਾਂਦਨੀ ਸੁੰਦਰ ਭਾਰੀ ।
ਰੰਗ ਰੰਗ ਦੀ ਖੂਬ ਸਵਾਰੀ ॥
ਗੁਰੂ ਗ੍ਰੰਥ ਜੀ ਦਾ ਪ੍ਰਕਾਸ ।
ਕਰਕੇ ਬੈਠਨ ਉਸ ਦੇ ਪਾਸ ॥
ਆਦਿ ਗ੍ਰੰਥ ਪਰ ਪਏ ਰੁਮਾਲ ।
ਪਰਚੇ ਆਪ ਕੋਟੀਆਂ ਨਾਲ ॥
ਪ੍ਰਿਤਿਭਾਸਕ ਸੱਤਾ ਪਰ ਜੋਰ ।
ਕਰਨ ਲੱਖਣਾਂ ਅੱਗੋਂ ਹੋਰ ॥
ਨਿਸਚਾ ਸਭ ਨੂੰ ਏਹ ਕਰਾਉਨ ।
ਗਜਾਨ ਵਾਨ ਬਣ ਕਰ ਦਿਖਰਾਉਨ ॥
ਸੌ ਸੌ ਕੋਸ ਅਵਿੱਦਜਾ ਨੇੜੇ ।
ਰਹਿਨ ਨਹੀਂ ਅਗਜਾਨ ਬਖੇੜੇ ॥
ਤੱਤ ਗਜਾਨ ਦੀ ਕੱਢਨ ਪਿੱਛ ।
ਨੱਸਜਾ ਦੇਖ ਭਰਮ ਦਾ ਰਿੱਛ ॥
ਸਾਰੇ ਕਹਨ ਗਿਆਨ ਦੇ ਪੂਰੇ ।
ਆਏ ਸੰਤ ਗਜਾਨੀ ਸੂਰੇ ॥
ਇਸ ਅਗਜਾਨ ਉਨ੍ਹਾਂ ਦੇ ਤਾਈਂ ।
ਕਾਬੂ ਕੀਤਾ ਚਾਇ ਅਜਾਈਂ ॥
ਜੋ ਲੱਛਨ ਅਗਜਾਨੀ ਕੇਰੇ ।
ਸੰਧਜਾ ਸਮਜ ਉਨ੍ਹਾਂ ਵਿਚ ਹੇਰੇ ॥
ਤਦ ਉਹ ਅਗਨੀ ਚੁੱਕ ਜਗਾਉਨ ।
ਚੰਦਨ ਘੀਉ ਓਸ ਵਿੱਚ ਪਾਉਨ ॥
ਲਟ ਲਟ ਜਦ ਜਗੇ ਜੁਆਲਾ ।
ਤਦ ਏ ਸਾਧ ਹੋਨ ਆ ਦੁਆਲਾ ॥
ਇਕ ਲੈ ਹੱਥ ਆਪਨੇ ਪਰਨਾ ।
ਦੂਜਾ ਗਡਵਾ ਪਾਨੀ ਭਰਨਾ ॥

ਇਕ ਸਾਫਾ ਅੱਗੇ ਕਰ ਲੈਂਦਾ ।
ਦੂਜਾ ਪਾਣੀ ਉਸਨੂੰ ਦੇਂਦਾ ॥
ਤਦ ਉਹ ਅਗਨੀ ਪਰ ਹੱਥ ਮਾਰੇ ।
ਐਧਰ ਓਧਰ ਬਾਂਹ ਪਸਾਰੇ ॥
ਅਰ ਫਿਰ ਹਥ ਨੀਰ ਵਿਚ ਪਾਵੇ ।
ਮਗਰੋਂ ਅਗਨੀ ਵਿੱਚ ਫਿਰਾਵੇ ॥
ਫਿਰੇ ਭੁੜਕਦਾ ਇਰਦੇ ਗਿਰਦੇ ।
ਜਿਉਂ ਮੁੰਡੇ ਲੋੜੀ ਨੂੰ ਫਿਰਦੇ ॥
ਟੱਪੇ ਅਤੇ ਟਪੂਸੀ ਮਾਰੇ ।
ਹੱਥ ਅਗਨ ਵਿਚ ਪਿਆ ਪਸਾਰੇ ॥
ਫਿਰ ਲੈਕਰ ਓਹ ਗਿੱਲਾ ਸਾਫਾ ।
ਕਰਦਾ ਜਿੱਕੁਰ ਹੋਇ ਲਫਾਫਾ ॥
ਪਾਣੀ ਨਾਲ ਭਗੋਕੇ ਚੰਗਾ ।
ਫੇਰੇ ਅਗਨੀ ਪਰ ਹੋ ਨੰਗਾ ॥
ਜਦ ਇਹ ਹਾਲ ਦੇਖਜਾ ਐਸਾ ।
ਅੱਗੇ ਕਦੀ ਨ ਦੇਖਜਾ ਜੈਸਾ ॥
ਤਦ ਸਾਧਾਂ ਤੇ ਪੁੱਛਿਆ ਚਾਇ ।
ਇਹ ਕੀ ਸੰਤੋ ਹਈ ਬਲਾਇ ॥
ਗੁਰੂ ਗ੍ਰੰਥ ਦੇ ਸਨਮੁਖ ਬਹਕੇ ।
ਕਰਦੇ ਕੰਮ ਕਹੋ ਕਜਾ ਕਹਕੇ ॥੬॥

ਦੋਹਿਰਾ

ਸੁਨਕੇ ਤੇ ਇੱਕ ਸਾਧ ਨੇ ਕਹੀ ਆਰਤੀ ਏਹੁ ।
ਨਿਤ ਅਖਾੜੇ ਵਿੱਚ ਹੈ ਹੁੰਦੀ ਲੇਹਾ ਦੇਹੁ ॥ ੭ ॥

ਚੌਪਈ

ਇਹ ਸਾਧੂ ਜੋ ਨੰਗ ਧੜੰਗਾ ।
ਕਰਦਾ ਕੰਮ ਦੇਖਦੇ ਚੰਗਾ ॥
ਸੋ ਅਗਨੀ ਇਸ਼ਨਾਨ ਕਰਾਵੇ ।
ਉਸ ਨੂੰ ਜਲ ਦੇਕਰ ਧੁਲਵਾਵੇ ॥
ਜੈਸੇ ਪੁਰਖ ਕਰੇ ਇਸ਼ਨਾਨ ।
ਮਲੇ ਸ਼ਰੀਰ ਹੱਥ ਦੇ ਤਾਨ ॥
ਤੈਸੇ ਇਹ ਅਗਨੀ ਦੀ ਮੈਲ ।
ਲਾਹੇ ਅਪਨੇ ਹੱਥਾਂ ਗੈਲ ॥
ਫਿਰ ਇਸ ਬਸਤ੍ਰ ਨਾਲ ਪਜਾਰੇ ।
ਪਿੰਡਾ ਪੂੰਝੇ ਖੂਬ ਸਵਾਰੇ ॥
ਹੈ ਰੀਤੀ ਇਹ ਪੂਰਬ ਵਿੱਚ ।

ਆਂਦੀ ਅਸੀਂ ਉਥਾਹੋਂ ਖਿੱਚ ॥
ਅਹੇ ਦੇਵਤਾ ਅਗਨੀ ਭਾਰੀ ।
ਜਿਸਤੇ ਪੂਜਨ ਸੰਤ ਮੁਰਾਰੀ ॥
ਸੰਧਜਾ ਸਮੈਂ ਆਰਤੀ ਐਸੀ ।
ਹੁੰਦੀ ਨਿੱਤ ਪਿਖੀ ਤੁਮ ਜੈਸੀ ॥
ਵਡੇ ਸੰਤ ਹਨ ਇਹ ਵਿਦ੍ਵਾਨ ।
ਗਜਾਨਵਾਨ ਬਹੁ ਸੁਘੜ ਸੁਜਾਨ ॥ ੮ ॥

ਦੋਹਿਰਾ

ਤਦੋਂ ਹੱਸ ਕੇ ਮੈਂ ਕਿਹਾ ਸੁਨੋਂ ਸੰਤ ਮਨ ਲਾਇ ।
ਕਜਾ ਸੁਗਾਤ ਇਹ ਪੂਰਬੋਂ ਲਿਆਏ ਤੁਸੀਂ ਉਠਾਇ॥੯॥

ਚੌਪਈ

ਅਰ ਇਹ ਗਜਾਨ ਤੁਸਾਡਾ ਪਿਆਰੇ ।
ਡੁੱਬਿਆ ਜਾਇ ਸਮੁੰਦ੍ਰ ਖਾਰੇ ॥
ਜੀਵ ਬ੍ਰਹਮ ਦਾ ਜੋਇ ਅਭੇਦ ।
ਕਿਥੇ ਦਿੱਤਾ ਹੈ ਹੁਣ ਖੇਦ ॥
ਪਏ ਅੱਗ ਦੇ ਫਿਰੋ ਦੁਆਲੇ ।
ਰੰਗ ਕਪੜੇ ਲਾਲ ਗੁਲਾਲੇ ॥
ਕਿਧਰ ਗਈ ਲੱਖਣਾ ਓਹ ।
ਲੋਗਾਂ ਦਾ ਧਨ ਲੈਂਦੀ ਖੋਹ ॥
ਕਹੋ ਅੱਗ ਜੜ੍ਹ ਦਾ ਇਸ਼ਨਾਨ ।
ਕਿਹੜੀ ਸੁਣਤੀ ਕਰੇ ਬਖਾਨ ॥
ਜੋ ਇਸ ਦਾ ਇਸ਼ਨਾਨ ਕਰਾਉਨ ।
ਤਾਂ ਗਾਗਰ ਕਿਉਂ ਨਾ ਪਲਟਾਉਨ ॥
ਖੁਲੇ ਪਾਣੀ ਦੇਓ ਨੁਲਾਇ ।
ਐਵੇਂ ਮਾਰੋ ਨਾ ਤਰਸਾਇ ॥
ਪਰ ਮੈਂ ਤਾਂ ਇਹ ਸੱਚ ਸੁਨਾਵਾਂ ।
ਜਿਸਤੇ ਰੰਚਕ ਨਾ ਸੁਕਚਾਵਾਂ ॥
ਹੈ ਅਗਜਾਨ ਤੁਸਾਂ ਦਾ ਜੋਈ ।
ਕਰੰ ਖੁਆਰ ਤੁੱਧ ਨੂੰ ਸੋਈ ॥
ਜਿਸ ਤੇ ਇਹ ਹਾਸੀ ਦੇ ਜੋਗ ।
ਕਰਦੇ ਕਰਮ ਹੱਸਨ ਸਭ ਲੋਗ ॥
ਇਹ ਸੁਣ ਸਾਧ ਹੋਇ ਸ਼ਰਮਿੰਦਾ ।
ਅੱਗੋਂ ਉੱਤ੍ਰ ਕੋਇ ਨ ਦਿੰਦਾ ॥ ੧੦ ॥

ਦੋਹਿਰਾ

ਇਸ ਅਗਜਾਨ ਨਚਾਇਆ ਇਹ ਸਾਰਾ ਸੰਸਾਰ ।
ਵਡੇ ਵਡੇ ਪੰਡਤ ਕਰੇ ਜਿਸ ਨੇ ਪਕੜ ਗੁਵਾਰ ॥ ੧੧ ॥

# ਮਿਲ ਰੋਭਾ ਸਿੰਘ

ਦੋਹਿਰਾ

ਇਹ ਤਾਂ ਤੁਸੀਂ ਚਲਾਉਂਦੇ ਨਵਾਂ ਤਰੀਕਾ ਹੋਰ ।
ਕਿਹੜੀ ਵੱਲੇ ਮੋੜਦੇ ਏਸ ਪੰਥ ਦੀ ਡੋਰ ॥ ੧੨ ॥
ਪਰੰਪਰਾ ਦੀ ਰੀਤ ਨੂੰ ਲੱਗੇ ਅੱਜ ਹਟਾਨ ।
ਜਿਸ ਦੇ ਰੋਕਨ ਤੇ ਮਚੂ ਐਵੇਂ ਕੁਝ ਤੂਫਾਨ ॥ ੧੩ ॥

ਚੌਪਈ

ਤੁਸੀਂ ਕਹਿਆ ਗੁਰਮਤ ਵਿਚ ਭਾਈ ।
ਨਹੀਂ ਆਰਤੀ ਕਦੇ ਜਗਾਈ ॥
ਧੂਪ ਦੀਪ ਦੀ ਰੀਤ ਨ ਕੋਈ ।
ਇਹ ਅਗਜਾਨੀ ਜਨ ਤੇ ਹੋਈ ॥
ਪਰ ਇਹ ਤਾਂ ਹੈ ਗੱਪ ਤੁਹਾਡੀ ।
ਮੰਨੇ ਨਾਹੀਂ ਮੱਤ ਅਸਾਡੀ ॥
ਧੁਰੋਂ ਹੋਵੰਦੀ ਆਈ ਜੋਈ ।
ਤੇਰੇ ਕਹੇ ਨ ਹਟਦੀ ਸੋਈ ॥
ਪੰਥ ਖਾਲਸਾ ਇਸ ਨੂੰ ਕਰਦਾ ।
ਦੀਵੇ ਬਾਲ ਥਾਲ ਵਿਚ ਧਰਦਾ ॥
ਚੁੱਕ ਹੱਥ ਮਹਿ ਪਜਾ ਘੁਮਾਵੈ ।
ਗੁਰਦੁਆਰਿਆਂ ਵਿਚ ਜੋਤਿ ਜਗਾਵੈ ॥
ਗਾਵੈ ਸ਼ਬਦ ਸੁ ਪ੍ਰੇਮ ਰਸੀਲੇ ।
ਪਰਮੇਸਰ ਪਾਉਨ ਦੇ ਹੀਲੇ ॥
ਅਰ ਜੋ ਤਖਤ ਖਾਲਸਾ ਚਾਰੇ ।
ਵਡੇ ਵਡੇ ਜੋਈ ਗੁਰਦੁਆਰੇ ॥
ਵਿੱਚ ਉਨ੍ਹਾਂ ਦੇ ਹੁੰਦੀ ਦੇਖੀ ।
ਫਿਰ ਤੇਰੀ ਕਿਆ ਕਰਦੀ ਸੇਖੀ ॥
ਅੰਮ੍ਰਿਤਸਰ ਜੀ ਦੇ ਦਰਬਾਰ ।
ਹੋਇ ਆਰਤੀ ਥਾਲ ਮਝਾਰ ॥
ਜਗਦੀ ਜੋਤ ਲਟਾ ਲਟ ਸੋਹੇ ।
ਦੇਖਨ ਹਾਰੇ ਦਾ ਮਨ ਮੋਹੇ ॥
ਫਿਰ ਤੈਂ ਕਜੋਂ ਇਹ ਕਿਹਾ ਉਚਾਰ ।
ਗੁਰਮਤ ਵਿੱਚ ਨਹੀਂ ਅਧਿਕਾਰ ॥
ਇਸ ਦਾ ਉੱਤ੍ਰ ਮੈਨੂੰ ਆਖ ।
ਦੇਕੇ ਨਾਲ ਗੁਰੂ ਦੀ ਸਾਖ ॥
ਗੁਰੂ ਬਾਨੀ ਬਿਨ ਹੋਰ ਨਾ ਮੰਨਾਂ ।
ਬਾਹਰਲੇ ਪ੍ਰਮਾਣਾਂ ਭਨਾਂ ॥ ੧੪ ॥

# ਖਾਲਸਾ

ਦੋਹਿਰਾ

ਕਿਹੜੀ ਗੱਲੋਂ ਹੋਵੰਦੇਇਤਨੇ ਵੱਡੇ ਹੈਰਾਨ ।
ਇਹ ਦੀਵਿਆਂ ਦੀ ਆਰਤੀ ਕਰਦੇ ਲੋਗ ਅਜਾਨ ॥੧੫॥
ਗੁਰਮਤ ਨਹੀਂ ਵਿਚਾਰ ਦੇ ਅੰਨਮਤੀ ਦੇ ਤਾਣ ।
ਦੇਖੋ ਦੇਖੀ ਸਿੰਘ ਇਹ ਉਲਟੇ ਰਸਤੇ ਜਾਣ ॥ ੧੬ ॥

ਚੌਪਈ

ਪਰੰਪਰਾ ਤੇ ਨਾਹੀਂ ਮਿੱਤ ।
ਇਹ ਤੂੰ ਸਮਝੀਂ ਅਪਨੇ ਚਿੱਤ ॥
ਜਦ ਤਕ ਪੰਥ ਗੁਰੂ ਦਾ ਪਿਆਰਾ ।
ਅੰਨਮਤਾਂ ਤੇ ਰਿਹਾ ਨਜ਼ਾਰਾ ॥
ਤਦ ਤਕ ਇਹ ਸਾਰੀ ਬੁਰਿਆਈ ।
ਨਹੀਂ ਪੰਥ ਅੰਦਰ ਸੀ ਆਈ ॥
ਪਰ ਜਦ ਮਿਲ ਗੋਭਾ ਹੋ ਗਿਆ ।
ਗੁਰਮਤ ਤਜਾਗ ਏਸ ਨੇ ਦਿਆ ॥
ਤਦ ਥੋਂ ਐਸੇ ਕਈ ਬਖੇੜੇ ।
ਆ ਕੇ ਪਏ ਨਕੰਮੇ ਝੇੜੇ ॥
ਸ੍ਰੀ ਅੰਮ੍ਰਿਤਸਰ ਜੀ ਦੇ ਅੰਦਰ ।
ਪਰਮ ਪੁਨੀਤ ਅਹੇ ਹਰਿ ਮੰਦਰ ॥
ਜਿਸਦੇ ਦਰਸਨ ਕੀਤੇ ਭਾਈ ।
ਮਨ ਦੀ ਜਾਂਦੀ ਹੈ ਬੁਰਿਆਈ ॥
ਆਠ ਪਹਰ ਜਿਸ ਵਿਚ ਗੁਰ ਬਾਨੀ ।
ਉਚੀ ਧੁਨ ਸੇ ਹੋਤ ਮਹਾਨੀ ॥
ਇਸ ਵਿੱਚ ਪਹਲੇ ਸਿੰਘ ਪਜਾਰੇ ।
ਜੋ ਸਨ ਹਠੀਏ ਸਿਦਕੀ ਭਾਰੇ ॥
ਤਿਨ੍ਹਾਂ ਨਾ ਦੀਵੇ ਕਦੇ ਜਲਾਏ ।
ਥਾਲੀ ਪਾ ਨਾ ਸੀ ਭਵਾਏ ॥
ਪਰ ਜਦ ਉਹ ਗੁਰ ਪੁਰ ਨੂੰ ਗਏ ।
ਦੂਜੇ ਸਿੰਘ ਟਹਲੂਏ ਭਏ ॥
ਤਦ ਤਿਨ ਅੰਨਮਤੀ ਦੀ ਰੀਸੇ ।
ਏਹ ਕੁਰੀਤ ਲਈ ਪਾ ਖੀਸੇ ॥
ਥੋੜੇ ਹੀ ਚਿਰ ਥੋਂ ਇਹ ਭਈ ।
ਆਇ ਆਰਤੀ ਦੀਵਿਆਂ ਗਈ ॥
ਐਸੀ ਰੌਣਕ ਇਸਨੇ ਪਾਈ ।
ਜੋ ਹੁਣ ਹਟਦੀ ਨਹੀਂ ਹਟਾਈ ॥
ਇਸੀ ਤਰ੍ਹਾਂ ਮਨਮਤ ਦਾ ਹੋਰ ।
ਗੁਰ ਦੁਆਰਿਆਂ ਵਿਚ ਪੈ ਗਿਆ ਜੋਰ ।
ਪਏ ਥਾਲੀਆਂ ਸਿੰਘ ਘੁਮਾਉਨ ।
ਨਾਉਂ ਆਰਤੀ ਓਸ ਠਰਾਉਨ ॥
ਹੈ ਇਹ ਸਰੋ ਸਰੀ ਅਗਜਾਨ ।
ਰੰਚ ਨ ਗੁਰਮਤ ਇਸ ਵਿਚ ਜਾਨ ॥ ੧੭ ॥

# ਮਿਲ ਗੋਭਾ ਸਿੰਘ

ਦੋਹਿਰਾ

ਦੀਵਿਆਂ ਵਾਲੀ ਆਰਤੀ ਖੰਡਨ ਕਰਨਾ ਤੁੱਧ ।
ਮੈਨੂੰ ਤਾਂ ਇਹ ਜਾਪਦਾ ਹੈ ਗੁਰਮਤੋਂ ਵਿਰੁੱਧ ॥ ੧੮ ॥

ਚੌਪਈ

ਦੀਵੇ ਜਾਲਨ ਤੁਸੀਂ ਹਟਾਓ ।
ਅਰ ਉਸਨੂੰ ਮਨਮਤ ਠਹਿਰਾਓ ॥
ਸੋ ਤਾਂ ਸਭੀ ਅਸੰਗਤ ਭਾਈ ।
ਨਵੀਂ ਰੀਤ ਜੋ ਚਹੋਂ ਚਲਾਈ ॥
ਦੇਖੋ ਜਦ ਸੰਧਜਾ ਦੇ ਵੇਲੇ ।
ਦੀਪਕ ਜਗਦੇ ਥਾਲੀ ਮੇਲੇ ॥
ਕਜਾ ਸੁੰਦਰ ਉਹ ਛਬ ਦਿਖਲਾਉਨ ।
ਗੁਰਦੁਆਰੇ ਦੀ ਸੋਭ ਵਧਾਉਨ ॥
ਜਦੋਂ ਪਕੜ ਕਰ ਚੱਕਰ ਦੇਂਦੇ ।
ਤਦ ਮਾਨੋਂ ਮਨ ਨੂੰ ਹਰ ਲੈਂਦੇ ॥
ਚੜਦਾ ਚਾਉ ਭਜਨ ਦਾ ਤਦ ਹੀ ।
ਦੀਪਕ ਲਟਾਂ ਮਾਰਦੇ ਜਦ ਹੀ ॥
ਇਸਦਾ ਕਹੋ ਹਟਾਵਨ ਜੋਈ ।
ਹੈ ਮਨਮੱਤ ਹੋਰ ਕਜਾ ਹੋਈ ॥
ਦੇਖੋ ਹਿੰਦੂ ਲੋਗ ਵਿਚਾਰੇ ।
ਜਾਇ ਸ਼ਿਵਾਲੇ ਠਾਕੁਰ ਦੁਆਰੇ ॥
ਖੂਬ ਵਜਾਉਨ ਘੰਟੇ ਚੰਗੇ ।
ਦੀਪ ਜਗਾਉਨ ਹੋ ਕਰ ਨੰਗੇ ॥
ਸਾਰਾ ਮੰਦਰ ਸ਼ੋਭਾ ਪਾਵੈ ।
ਜਦੋਂ ਪੁਜਾਰੀ ਧੂਪ ਧੁਖਾਵੈ ॥
ਫਿਰ ਕਜਾ ਰਹੇ ਖਾਲਸਾ ਪਿੱਛੇ ?
ਪੂਰੀ ਕਰੇ ਨ ਅਪਨੀ ਇੱਛੇ ॥
ਸੱਗੋਂ ਉਨ ਤੇ ਚੌਗੁਨ ਚਹੀਏ ।

ਪਿੱਛੇ ਨਹੀਂ ਕਿਸੇ ਤੇ ਰਹੀਏ ॥
ਖ਼ੂਬ ਬੱਤੀਆਂ ਚਾਇ ਜਗਾਓ ।
ਮਨ ਦਾ ਸਭ ਉਤਸ਼ਾਹ ਦਿਖਾਓ ॥
ਬੰਦ ਕਰਨ ਤੇ ਕੀ ਹੱਥ ਆਊ ?
ਸਗੋਂ ਪੰਥ ਉੱਨਤੀ ਜਾਊ ॥
ਬੱਤੀ ਉਦ ਨ ਜਲਨੀ ਪਾਵੇ ।
ਘੀ ਦੇ ਦੀਵੇ ਖ਼ੂਬ ਜਗਾਵੇ ॥
ਇਹ ਗੁਰਮਤ ਵਿੱਚ ਸਦ ਹੀ ਆਈ ।
ਇਸ ਵਿੱਚ ਨਵੀਂ ਰੀਤ ਨਹਿ ਕਾਈ ।
ਫਿਰ ਮਨ ਮੱਤ ਤੁਸਾਂ ਦੀ ਜੋਈ ।
ਮੰਨੇ ਨਹੀਂ ਜਗਤ ਵਿੱਚ ਕੋਈ ॥ ੧੯ ॥

## ਖਾਲਸਾ

ਦੋਹਿਰਾ

ਕਿਆ ਤੈਂ ਬੱਚਿਆਂ ਵਾਲੜੀ ਆਖੀ ਖੁਸ਼ੀ ਬਨਾਇ ॥
ਜਿਸ ਤੇ ਮੁੰਡੇ ਪਰਚਦੇ ਬਹੁਤੇ ਦੀਪ ਜਗਾਇ ॥ ੨੦ ॥
ਗੁਰਮਤ ਦੀਵੇ ਜਾਲਕੇ ਫੇਰਨ ਥਾਲੀ ਮਾਹਿ ।
ਤੈਂ ਸਮਝਿਆ ਇਸ ਅਕਲ ਦੀ ਉਪਮਾਂ ਦੇਵਾਂ ਕਾਹਿ॥੨੧॥

ਚੌਪਈ

ਅਹੋ ਮਹਾਂ ਅੱਗਜਾਨੀ ਲੋਗਾ ।
ਕਿਆ ਤੂੰ ਬੋਲਿਆ ਬਚਨ ਅਜੋਗਾ ॥
ਦੀਵਿਆਂ ਦੀ ਜੋ ਸੁੰਦਰ-ਤਾਈ ।
ਕਦੋਂ ਧਰਮ ਵਿੱਚ ਹੋਇ ਸਹਾਈ ॥
ਵਡਾ ਉੱਨਤੀ ਦਾ ਤੈਂ ਦੱਸਿਆ ।
ਮਾਰਗ ਜਿਸਦੀ ਵੱਲੇ ਨੱਸਿਆ ॥
ਦੋ ਰੋਟੀ ਦਾ ਆਟਾ ਖੋਇਆ ।
ਜੋ ਦੀਵਿਆਂ ਵਿਚ ਚਾਇ ਵਿਗੋਇਆ ॥
ਅਰ ਲੈ ਘੀ ਦੀ ਜਿਲਦ ਗੁਵਾਈ ॥
ਜਿਸ ਨੂੰ ਆਖੈਂ ਜੋਤ ਜਗਾਈ ॥
ਇਤਨਾ ਆਟਾ ਅਰ ਜੋ ਘੀਉ ।
ਖਾਂਦਾ ਕੋਇ ਬਿਹੰਗਮ ਜੀਉ ॥
ਤਦ ਸੌ ਗੁਨ ਉਹ ਲਾਭ ਪਹੁੰਚਾਂਦਾ ।
ਗੁਰ ਦੁਵਾਰੇ ਦੀ ਟਹਲ ਕੁਮਾਂਦਾ ॥

ਤੈਂ ਉਹ ਘੀਉ ਘੁਮਾਇ ਜਲਾਇਆ ।
ਆਟਾ ਚਾ ਕੁੱਤਿਆਂ ਨੂੰ ਪਾਇਆ ॥
ਧੂਏਂ ਨਾਲ ਅੱਖੀਆਂ ਖੋਈਆਂ ।
ਤੇਰੀ ਅਕਲੋਂ ਹੰਝੂ ਰੋਈਆਂ ॥
ਅਰ ਫਿਰ ਜਲੇ ਭਵੱਕੜ ਜੋਈ ।
ਇਹ ਭੀ ਕ੍ਰਿਪਾ ਤੇਰੀ ਹੋਈ ॥
ਕਈ ਸੈਂਕੜੇ ਜੀਵ ਮੁਕਾਇਆ ।
ਤੈਂ ਘੰਟਾ ਭਰ ਮਨ ਪਰਚਾਇਆ ॥
ਕਿਆ ਮੰਦਰ ਦੀ ਸੋਭਾ ਕਾਜ ।
ਹੋਰ ਨ ਕੋਈ ਸਜਦਾ ਸਾਜ ॥
ਕੇਵਲ ਦੀਵੇ ਬਾਕੀ ਰਹੇ ।
ਜੋ ਸੋਭਾ ਮੰਦਰ ਦੀ ਕਹੇ ॥
ਸੁਨ ਭਾਈ ਮੈਂ ਸੱਚ ਸੁਨਾਵਾਂ ।
ਸੱਚੀ ਸੋਭਾ ਤੁੱਧ ਬਤਾਵਾਂ ॥
ਸੋ ਹੈ ਭਜਨ ਕਰਨ ਗੁਰਬਾਣੀ ।
ਉਸ ਬਿਨ ਹੋਰ ਰਿਜ਼ਕ ਨਾ ਪਾਣੀ ॥
ਫਿਰ ਗੁਰੂਆਂ ਦੇ ਜੋ ਉਪਕਾਰ ।
ਗੁਰਦੁਆਰਿਆਂ ਵਿੱਚ ਕਰੋ ਉਚਾਰ ॥
ਫਿਰ ਗੁਰੂ ਗ੍ਰੰਥ ਕਥਾ ਵਿਸਤਾਰੋ ।
ਨਿਸਚਲ ਹੋਵੇ ਮਤੋ ਤਿਹਾਰੋ ॥
ਪੜ੍ਹ ਰਹਿਰਾਸ ਕਰੋ ਅਰਦਾਸ ।
ਸੱਚੇ ਪਾਤਸ਼ਾਹ ਦੇ ਪਾਸ ॥
ਜਿਸ ਤੇ ਸੁੱਧ ਹੋਇ ਮਨ ਥਾਰਾ ।
ਖੋਵਹ ਸਗਲੇ ਪਾਪ ਵਿਕਾਰਾ ॥
ਸੱਚੀ ਇਹੋ ਆਰਤੀ ਭਾਈ ।
ਜਿਸ ਨੂੰ ਸਭ ਜਾਨਨ ਸੁਖਦਾਈ ॥
ਹੋਰ ਸਭੋ ਹੈ ਅਸਲ ਪਖੰਡ ।
ਗੁਰ ਮਤ ਉਸ ਪਰ ਲਾਵਹਿ ਦੰਡ ॥
ਫਿਰ ਜੋ ਤੈਂ ਹਿੰਦੂ ਮਤ ਵਾਰੀ ।
ਕਰਨ ਆਰਤੀ ਠੀਕ ਉਚਾਰੀ ॥
ਸੋ ਹੈ ਤੇਰਾ ਸਭ ਅਗਯਾਨ ।
ਗੁਰੂ ਰੀਤੀ ਤੇ ਹੈਂ ਅਨਜਾਨ ॥
ਦੇਖ ਭਲੇ ਪੁਰਖਾ ਮਨ ਮਾਹਿ ।
ਗੁਰ ਜੀ ਦਾ ਮਤ ਹਿੰਦੂ ਨਾਹਿ ॥
ਜੇ ਹਿੰਦੂ ਦੀ ਰਸਮਾਂ ਸਾਰੀ ।

ਵਿੱਚ ਖਾਲਸਾ ਹੋਨ ਪਿਆਰੀ ॥
ਤਾਂ ਅਨਰਥ ਦਾ ਹੋਵਨ ਮੂਲ ।
ਪੰਥ ਵਾਸਤੇ ਭਾਰੀ ਸੂਲ ॥
ਹਿੰਦੂ ਤਾਂ ਮੁੰਡਨ ਹਨ ਕਰਦੇ ।
ਫਿਰ ਗਲ ਮਾਹਿ ਜਨੇਊ ਧਰਦੇ ॥
ਮੁਰਦੇ ਪਰ ਭੱਦਨ ਕਰਵਾਂਦੇ ।
ਜੌਂ ਦੇ ਪਿੰਡ ਪਏ ਭਰਵਾਂਦੇ ॥
ਹੁੱਕੇ ਪਾਣੀ ਦੀ ਉਹ ਸਾਂਝ ।
ਰੱਖਨ ਸਾਰੇ ਅਪਨੇ ਮਾਂਝ ॥
ਫਿਰ ਕਿਆ ਇਹ ਰਸਮਾਂ ਤਿਨ ਕੇਰੀ ।
ਹੈਨ ਕਦੇ ਸਿੰਘਾਂ ਨੇ ਹੇਰੀ ॥
ਜੇ ਸਿੱਖ ਰਹਿੰਦੇ ਇਨ ਸੇ ਦੂਰ ।
ਜਾਨਨ ਕਰਨਾ ਵਡਾ ਕਸੂਰ ॥
ਤਾਂ ਇਹ ਨਾਉਂ ਆਰਤੀ ਜਿਸਦਾ ।
ਦੀਵੇ ਬਾਲਨ ਕਾਰਜ ਤਿਸਦਾ ॥
ਕਿਉਂ ਸਿੱਖਾਂ ਵਿਚ ਕੀਤਾ ਚਾਇ ।
ਜੋ ਗੁਰ ਮਤ ਤੇ ਬਾਹਰ ਜਾਇ ॥
ਤਾਂਤੇ ਸਵਾ ਧਾਨ ਹੋ ਪਿਆਰੇ ।
ਅਪਨੇ ਧਰਮ ਕਰਮ ਕਰ ਸਾਰੇ ॥
ਅੰਨਮਤੀ ਰੀਤੀ ਤਜ ਦੇਵੋ ।
ਗੁਰ ਦੀ ਓਟ ਰਿਦੇ ਮਹਿ ਲੇਵੋ ॥
ਲੋਕ ਪ੍ਰਲੋਕ ਸੁਧਾਰੋ ਸੋਏ ।
ਜਨਮ ਮਰਨ ਮਿਟ ਜਾਸਨ ਦੋਏ ॥ ੨੨ ॥

## ਮਿਲ ਗੌਭਾ ਸਿੰਘ

ਦੋਹਿਰਾ

ਦੀਵੇ ਬਾਲਨ ਰੋਕਦਾ ਜੇ ਤੂੰ ਮੈਨੂੰ ਹੱਸ ।
ਫੇਰ ਆਰਤੀ ਕਿਆ ਰਹੀ ਪਾਸ ਪੰਥ ਦੇ ਦੱਸ ॥ ੨੩ ॥

**ਭਾਵ—**ਭਾਈ ਖਾਲਸਾ ਜੀ ! ਤੂੰ ਤਾਂ ਕੁਝ ਅਵੈੜੀਆਂ ਬਾਤਾਂ ਕਰਦਾ ਹੈਂ, ਭਲਾ ਤੂੰ ਦੱਸ ਖਾਂ ਕਿ ਜੇ ਖਾਲਸਾ ਵਿਚੋਂ ਤੇਰੇ ਆਖਿਆਂ ਦੀਵੇ ਜਗਾਉਨ ਵਾਲੀ ਆਰਤੀ ਹਟਾਈ ਜਾਵੇ ਤਾਂ ਫਿਰ ਬਾਕੀ ਆਰਤੀ ਕਿਆ ਰਹੀ ? ਕਿਉਂਕਿ ਆਰਤੀ ਤਾਂ ਨਾਮ ਏਸੇ ਦਾ ਹੈ ਕਿ ਸੰਧਯਾ ਨੂੰ ਅਪਨੇ ਧਰਮ ਮੰਦਰ ਵਿਚ ਇਕੱਤ੍ਰ ਹੋ ਕੇ ਅਪਨੇ ਇਸ਼ਟ ਦੇ ਅੱਗੇ ਦੀਵੇ ਜਗਾਕੇ ਆਰਤੀ ਕੀਤੀ ਜਾਏ ਪਰੰਤੂ ਇਸ ਦੇ ਹਟਾਉਨ ਤੇ ਤਾਂ ਤੇਰੀ ਇਹ ਇੱਛਾ ਪਰਤੀਤ ਹੁੰਦੀ ਹੈ ਕਿ ਖਾਲਸਾ ਦੀ ਹਾਨੀ ਹੋਵੇ; ਕਿਉਂਕਿ ਜਦ ਦੀਵੇ ਹੀ ਨਾ ਜਗਾਏ ਤਦ ਆਰਤੀ ਕਿਥੇ ਰਹੀ ? ਜਦ ਆਰਤੀ ਦਾ ਹੀ ਅਭਾਵ ਹੋ ਗਿਆ ਫਿਰ ਤੂੰ ਦੱਸ ਜੋ ਖਾਲਸਾ ਧਰਮ ਤਦ ਕਿੱਥੇ ਰਿਹਾ ? ਇਸ ਵਾਸਤੇ ਤੇਰੇ ਕਥਨ ਪਰ ਚਲਨੇ ਨਾਲ ਖਾਲਸਾ ਨਾਸਤਕ ਹੋ ਕੇ ਅਧਰਮੀ ਹੋ ਜਾਇਗਾ ॥

## ਖਾਲਸਾ

ਦੀਵੇ ਬਾਲਨ ਆਰਤੀ ਤੈਂ ਸਮਝੀ ਮਨ ਮਾਂਹਿ ।
ਜਿਸਤੇ ਇਸਦੇ ਅਰਥ ਨੂੰ ਤੈਂ ਕੁਛ ਸਮਝਿਆ ਨਾਂਹਿ॥੨੪॥

**ਭਾਵ—**ਪਿਆਰੇ ਮਿਲਗੌਭਾ ਸਿੰਘ ਜੀ ! ਵੱਡੀ ਅਸਚਰਯ ਦੀ ਬਾਤ ਹੈ ਕਿ ਤੁਸੀਂ ਅਪਨੀ ਵਿੱਦਯਾ ਬੁੱਧਿ ਤੇ ਹੀਨ ਹੋਨੇ ਦੇ ਕਾਰਨ ਕੇਵਲ ਥਾਲ ਵਿਚ ਦੀਪਕ ਜਲਾਕੇ ਫੇਰਨੇ ਦਾ ਨਾਮ ਹੀ ਆਰਤੀ ਸਮਝ ਛੱਡਿਆ ਹੈ, ਪਰੰਤੂ ਪ੍ਰਤੀਤ ਹੁੰਦਾ ਹੈ ਕਿ ਤੁਹਾਨੂੰ ਆਰਤੀ ਪਦ ਦੇ ਅਰਥ ਦੀ ਕੁਝ ਭੀ ਖਬਰ ਨਹੀਂ ਹੈ । ਇਸ ਵਾਸਤੇ ਮੈਂ ਤੁਹਾਡੇ ਭਰਮ ਦੇ ਨਾਸ ਕਰਨ ਲਈ ਆਰਤੀ ਦਾ ਅਰਥ ਦੱਸਨਾ ਅਤਯੰਤ ਹੀ ਜ਼ਰੂਰੀ ਸਮਝਦਾ ਹਾਂ ਅਤੇ ਜਦੋਂ ਤੁਸੀਂ ਇਸ ਨੂੰ ਵਿਚਾਰੋਗੇ ਤਦ ਆਪ ਹੀ ਭਰਮ ਨੂੰ ਦੂਰ ਕਰ ਦੇਵੋਂਗੇ ॥

"ਆਰਤੀ" ਪਦ ਸੰਸਕ੍ਰਿਤ ਦੇ "ਆਰਤ" ਪਦ ਵਿਚੋਂ ਨਿਕਲਿਆ ਹੈ ਇਸ ਦਾ ਅਰਥ ਦੀਨਤਾ ਯਾ ਨਿਮਰਤਾ ਹੈ, ਜਿਸ ਤੇ ਲੋਕ ਇਹ ਆਖਦੇ ਹਨ ਕਿ ਉਹ ਵੱਡਾ ਹੀ ਆਰਤ ਅਰਥਾਤ ਦੀਨ ਹੈ ਫਿਰ ਇਸ ਆਰਤ ਪਦ ਦੇ ਨਾਲ "ਈ" ਦਾ ਆਦੇਸ਼ ਕਰਨ ਤੇ ਇਸ ਦਾ ਅਰਥ ਆਰਤ ਪੁਰਖ ਦੀ "ਆਰ੍ਤਤਾ" ਦੀ ਜਗ੍ਹਾ 'ਆਰਤੀ' ਅਰਥਾਤ ਦੀਨਤਾਈ ਹੋ ਜਾਂਦਾ ਹੈ, ਜਿਹਾ ਕਿ ਲੋਗ ਆਖਦੇ ਹਨ ਕਿ ਉਸ ਨੇ ਆਰਤ ਹੋ ਕੇ ਪੁਕਾਰ ਕੀਤੀ, ਜਿਸ ਦਾ ਭਾਵ ਇਹ ਹੈ : "ਦੀਨਤਾ ਯਾ ਆਰਤੀ ਕੀਤੀ"

ਇਸ ਜਗ੍ਹਾ ਪਰ ਜੋ ਪਰਮਾਤਮਾ ਦੇ ਸਨਮੁਖ ਇਨ੍ਹਾਂ ਸੰਸਾਰਕ ਪ੍ਰਾਣੀਆਂ ਦਾ ਅਪਨੀ ਨਿਮ੍ਰਤਾ ਨਾਲ ਅਪਨੇ ਦੁੱਖਾਂ ਦੀ ਨਿਵਰਤੀ ਲਈ ਬੇਨਤੀ ਕਰਨੀ ਹੈ ਓਸੇ ਦਾ ਨਾਉਂ ਆਰਤੀ ਸੱਦਿਆ ਜਾਂਦਾ ਹੈ

ਪਰੰਤੂ ਉਹ ਦੀਨਤਾ ਵਾਲੀ ਪੁਕਾਰ ਇਨ੍ਹਾਂ ਦੀਵਿਆਂ ਨਾਲ ਕੁਝ ਭੀ ਸੰਬੰਧ ਨਹੀਂ ਰੱਖਦੀ ਕਿਉਂਕਿ ਦੀਵਿਆਂ ਦੀ ਰੌਸ਼ਨੀ ਧਰਮ ਤਮਾਂ ਦੇ ਉਸ ਪ੍ਰਾਰਥਨਾਂ ਵਾਲੇ ਰਿਦੇ ਨੂੰ ਜੋ ਨਿੰਮ੍ਰਤਾ ਨਾਲ ਪੂਰਤ ਹੋ ਕੇ ਤਤਪਰ ਹੈ ਕੁਝ ਭੀ ਸਹਾਇਤਾ ਨਹੀਂ ਦੇਂਦੀ, ਕਿੰਤੂ ਜੇ ਅਸਲ ਵਿਚ ਵਿਚਾਰਿਆ ਜਾਏ ਤਾਂ ਉਸ ਅਕਾਲ ਪੁਰਖ ਦੇ ਅੱਗੇ "ਆਰਤੀ" ਅਰਥਾਤ ਅਰਦਾਸ ਕਰਨੇ ਦੇ ਵੇਲੇ ਅਗਨੀ ਦੇ ਦੀਵੇ ਜਲਾਕੇ ਫੇਰੇ ਜਾਣੇ ਪੁਰਖਾਂ ਦੇ ਚਿੱਤਾਂ ਨੂੰ ਉਸ ਨਿਰੰਜਨ ਪ੍ਰਕਾਸ਼ ਰੂਪ ਅਕਾਲ ਪੁਰਖ ਦੀ ਵੱਲੋਂ ਹਟਕੇ ਉਨ੍ਹਾਂ ਦੀਵਿਆਂ ਦੇ ਹੀ ਦੇਖਨ ਵੱਲ ਲੱਗੇ ਰਹਨ ਦਾ ਕਾਰਨ ਹੈ, ਜਿਸ ਦਾ ਫਲ ਇਹ ਮੰਨਨਾ ਪਏਗਾ ਕਿ ਉਸ ਵੇਲੇ ਉਨ੍ਹਾਂ ਪੁਰਖਾਂ ਦੇ ਮਨ ਪਰਮਾਤਮਾਂ ਵਲ ਸਿਥਤ ਨਹੀਂ ਹੋਣਗੇ ॥

ਇਸ ਤੇ ਸਾਫ ਸਿੱਧ ਹੁੰਦਾ ਹੈ ਕਿ ਆਰਤੀ ਨਾਮ ਦੀਵੇ ਬਾਲਨ ਦਾ ਨਹੀਂ ਹੈ ਕਿੰਤੂ ਆਰਤੀ ਨਾਮ ਦੀਨ ਹੋ ਕੇ ਅਕਾਲ ਪੁਰਖ ਦੇ ਅੱਗੇ ਬੇਨਤੀ ਕਰਨ ਦਾ ਹੈ, ਜਿਸ ਤੇ ਇਹ ਦੀਵਿਆਂ ਵਾਲੀ ਅਨੁੱਚਤ ਕਾਰਰਵਾਈ ਖਾਲਸਾ ਪੰਥ ਵਿੱਚ ਅਤਿ ਹਾਨੀ ਕਾਰਕ ਹੈ ਅਰ ਗੁਰਮਤ ਤੇ ਵਿਰੁੱਧ ਹੈ, ਇਸ ਵਾਸਤੇ ਇਸ ਦਾ ਖਾਲਸਾ ਨੂੰ ਤਿਆਗਨਾ ਹੀ ਜੋਗ ਹੈ ॥

## ਮਿਲਗੋਭਾ ਸਿੰਘ

ਦੋਹਿਰਾ

ਤੈਂ ਤਾਂ ਗੱਲ ਉਥੱਲ ਕੇ ਕਰੀ ਹੋਰ ਦੀ ਹੋਰ ।
ਦੀਵੇ ਬਾਲਨ ਆਰਤੀ ਦੱਸੀ ਗੁਰਮਤ ਚੋਰ ॥ ੨੫ ॥

ਭਾਵ—ਪਿਆਰੇ ਖਾਲਸਾ ਜੀ ਤੈਂ ਤਾਂ ਇਸ ਆਰਤੀ ਪਦ ਦੇ "ਆਰਤ" ਅਰਥ ਦੱਸਕੇ ਕੁਝ ਹੋਰ ਦਾ ਹੋਰ ਹੀ ਤਾਤਪਰਜ ਕੱਢ ਦਿੱਤਾ ਹੈ ਅਰ ਇਸਤੇ ਇਹ ਸਿੱਧ ਹੋਇਆ ਕਿ ਜੋ ਦੀਵੇ ਜਗਾ ਕੇ ਆਰਤੀ ਕਰਨੀ ਹੈ ਸੋ ਗੁਰਮਤ ਦੀ ਵੱਲੋਂ ਚੋਰ ਵਾਂਗ ਬੇਮੁਖ ਹੋਨਾ ਹੈ ਪਰੰਤੂ ਸਾਨੂੰ ਚਾਹੀਦਾ ਹੈ ਕਿ ਇਨ੍ਹਾਂ ਧਾਰਮਕ ਬਾਤਾਂ ਦਾ ਨਿਰਨਾ ਗੁਰਬਾਣੀ ਨਾਲ ਕਰੀਏ, ਕਿਉਂਕਿ ਇਸਤੇ ਬਿਨਾਂ ਹੋਰ ਸਾਡੇ ਸੰਸੇ ਦੂਰ ਕਰਨ ਦਾ ਕੋਈ ਭੀ ਉਪਾਇ ਨਹੀਂ ਹੈ ਸੋ ਜੇ ਤੁਸੀਂ ਅਪਨੇ ਕਥਨ ਨੂੰ ਸਿੱਧ ਕਰਨਾ ਹੈ ਤਾਂ ਨਿਰਾ ਅਪਨੀ ਹੀ ਬਾਤਾਂ ਨਾਲ ਨਾ ਕਰੋ ਕਿੰਤੂ ਗੁਰੂ ਪ੍ਰਮਾਣਾਂ ਨਾਲ ਖੋਲਕੇ ਦੱਸੋ ਜੋ ਉਹ ਕਿਆ ਆਗਿਆ ਦੇਂਦੇ ਹਨ ॥

## ਖਾਲਸਾ

ਦੋਹਿਰਾ

ਗੁਰ ਬਾਨੀ ਪਰ ਤੁੱਧ ਦਾ ਜੇ ਹੈਗਾ ਵਿਸ਼੍ਵਾਸ ।
ਤਾਂ ਕਾਰਜ ਸਭ ਸਿੱਧ ਹੈ ਤਜੋ ਪਖੰਡ ਨ ਆਸ ॥ ੨੬ ॥
ਗੁਰੂ ਗ੍ਰੰਥ ਮਹਾਰਾਜ ਜੀ ਹੈ ਸਭ ਦਾ ਸਿਰ ਮੌਰ ।
ਅਹੇ ਪੰਥ ਦਾ ਪਾਤਸ਼ਾਹ ਝੂਰੇ ਸੀਸ ਜਿਸ ਚੌਰ ॥ ੨੭ ॥
ਉਸਦੀ ਆਗਿਆ ਮੰਨਨੋਂ ਨਹੀਂ ਕਿਸੇ ਇਨਕਾਰ ।
ਤਾਂਤੇ ਉਸ ਦੇ ਹੁਕਮ ਨੂੰ ਲੇਵੋ ਭਲੇ ਵਿਚਾਰ ॥ ੨੮ ॥

ਭਾਵ—ਭਾਈ ਮਿਲਗੋਭਾ ਸਿੰਘ ਜੀ ਸਾਡਾ ਸਭ ਦਾ ਸੱਚਾ ਪਾਤਸ਼ਾਹ ਗੁਰੂ ਗ੍ਰੰਥ ਸਾਹਿਬ ਜੀ ਹੈ ਜਿਸ ਤੇ ਜਿਤਨੇ ਧਾਰਮਕ ਫੈਸਲੇ ਹਨ ਸੋ ਸਭ ਇਸੇ ਮਹਾਰਾਜਾ-ਧਿਰਾਜ ਦੀ ਆਗਿਆ ਅਨੁਸਾਰ ਹੋਣੇ ਚਾਹੀਦੇ ਹਨ, ਕਿਉਂਕਿ ਪੰਥ ਵੱਲੋਂ ਗੁਰੂ ਜੀ ਦੀ ਆਗਿਆਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਪਰ ਹੀ ਧਾਰਮਕ ਪਾਤਸ਼ਾਹ ਹੋਣੇ ਦੇ ਕਾਰਨ ਚੌਰ ਝੁਲ ਰਿਹਾ ਹੈ, ਤਾਂਤੇ ਹੁਣ ਉਸਦੀ ਆਗਿਆ ਇਸ ਆਰਤੀ ਪਰ ਕਿਆ ਹੈ ? ਉਸ ਦਾ ਨਿਰਨਾ ਮੈਂ ਤੁਹਾਨੂੰ ਕਰਕੇ ਦੱਸਦਾ ਹਾਂ ॥

ਦੋਹਿਰਾ

ਸ੍ਰੀ ਗੁਰ ਨਾਨਕ ਦੇਵ ਜੀ ਮੂਲ ਪੰਥ ਦੇ ਜੋਇ ।
ਦੱਸੀ ਸੱਚੀ ਆਰਤੀ ਦੀਪਕ ਵਾਲੀ ਖੋਇ ॥ ੨੯ ॥

ਚੌਪਈ

ਸ੍ਰੀ ਗੁਰ ਨਿਜ ਪਦ ਕਵਲਨ ਦੁਆਰੇ ।
ਜਗਨ ਨਾਥ ਜਦ ਗਏ ਉਦਾਰੇ ॥
ਤਦ ਉਸ ਜਾਗਾ ਪਰ ਇਹ ਰੀਤੀ ।
ਹੁੰਦੀ ਦੇਖੀ ਮਹਾਂ ਅਨੀਤੀ ॥
ਜਗਨ ਨਾਥ ਮੰਦਰ ਦੇ ਅੰਦਰ ।
ਜਿੱਥੇ ਮੂਰਤ ਹੈ ਬ੍ਰਿਜ ਚੰਦਰ ॥
ਖੜੇ ਪੁਜਾਰੀ ਦੀਪ ਜਗਾਕੇ ।
ਕਰੀ ਆਰਤੀ ਸਭ ਸਿਰਨਾਕੇ ॥
ਫੇਰਨ ਥਾਲ ਜੋਤਿ ਚਮਕਾਉਨ ।
ਉਸ ਮੂਰਤ ਦੇ ਪਾਸ ਦਖਾਉਨ ॥
ਸ੍ਰੀ ਸਤਿਗੁਰ ਸਭ ਦੇਖਤ ਰਹੇ ।
ਪਰ ਮੁੱਖ ਤੇ ਕੁਛ ਬੈਨ ਨ ਕਹੇ ॥
ਜਦ ਪੰਡੀਏ ਕਾਰਜ ਕਰ ਲੀਨਾ ।

ਤਦ ਸਤਿਗੁਰ ਪਰ ਪ੍ਰਸ਼ਨ ਕੀਨਾ ॥
ਕਹੀ ਸੁਨੋ ਸਾਧੂ ਮਤ ਮਾਨਾ ।
ਕਿਆ ਇਹ ਮਰਮ ਨ ਤੁਮ ਨੇ ਜਾਨਾ ॥
ਨਹੀਂ ਆਰਤੀ ਸੰਗ ਮਿਲਾਏ ।
ਬੈਠੇ ਰਹੇ ਨਹੀਂ ਉਤਥਾਏ ॥
ਇਸ ਮਹਿ ਕਿਆ ਕਾਰਨ ਹੈ ਭਾਖੋ ।
ਅਪਨੋ ਮਤੋ ਸੱਤ ਕਰ ਆਖੋ ॥
ਜਿਸ ਪਰ ਕਹੀ ਗੁਰੂ ਜੀ ਐਸੀ ।
ਪਰਮ ਤੱਗ ਕੋ ਚਹੀਏ ਜੈਸੀ ॥
ਸੁਨਹੁ ਪੁਜਾਰੀ ਜਨ ਮੁਹਿ ਬਾਨੀ ।
ਮੈਂ ਇਹ ਕ੍ਰਿਆ ਨ ਤੁਮਰੀ ਜਾਨੀ ॥
ਤੁਮ ਜੋ ਯਹ ਦੀਪਕ ਜਲਵਾਏ ।
ਅਰ ਸੁੰਦਰ ਥਾਲੀ ਮਹਿ ਪਾਏ ॥
ਫਿਰ ਲੀਲ੍ਹਾ ਤੁਮ ਕਰੀ ਅਪਾਰਾ ।
ਜਿਸਕੋ ਹਮਨੇ ਨਹਾਂ ਵਿਚਾਰਾ ॥
ਤਾਂਤੇ ਕਹੋ ਸੱਤ ਹੇ ਭਾਈ ।
ਕੌਨ ਬਾਤ ਇਸ ਮਹਿ ਠਹਿਰਾਈ ।
ਕਿਉਂ ਇਤਨਾ ਤੁਮ ਕਰਾ ਪਸਾਰਾ ।
ਤਾਤਪ੍ਰਜ ਕਿਆ ਇਸ ਮਹਿ ਧਾਰਾ ॥
ਜਿਸ ਪਰ ਕਹੀ ਬਹੁਰ ਤਿਨ ਐਸੀ ।
ਸੁਨਹੁ ਸੰਤ ਤੁਮ ਸੰਕਾ ਕੈਸੀ ॥
ਹਮ ਤੋ ਸ੍ਰੀ ਜਗ ਨਾਇਕ ਆਗੇ ।
ਕਰੀ ਆਰਤੀ ਜਾਨ ਸੁਭਾਗੇ ॥
ਜੋ ਭਗਵਾਨ ਜਗਤ ਕੇ ਕਾਰਨ ।
ਨੇਤ ਨੇਤ ਜਿਹ ਵੇਦ ਉਚਾਰਨ ॥
ਉਸ ਕੋ ਹਮ ਮਨ ਲਾਇ ਧਿਆਇਆ ।
ਕਰੀ ਆਰਤੀ ਅਤਿ ਸੁਖ ਪਾਇਆ ॥
ਜਿਸ ਕੋ ਸੁਨ ਕਰ ਹਸੇ ਦਿਆਲੂ ।
ਹੋਏ ਤਿਨ ਪਰ ਅਤਿ ਕ੍ਰਿਪਾਲੂ ॥
ਸਗਲਾ ਭਰਮ ਤਿਨਹੋਂ ਕਾ ਖੋਇਆ ।
ਅਪਨੋਂ ਧਰ ਮਨ ਤਹਾਂ ਲਕੋਇਆ ॥
ਜਿਸ ਪਰ ਉਚਰੀ ਐਸੀ ਬਾਨੀ ।
ਅਹੋ ਜੁਰੇ ਹੋ ਤੁਮ ਅਗਜਾਨੀ ॥
ਯਹ ਈਸ੍ਵਰ ਕੀ ਭਗਤ ਨ ਭਾਈ ।
ਜੋ ਇਸ ਮੰਦਰ ਮੈਂ ਕਰਵਾਈ ॥
ਯਹ ਤੋ ਨਾਟਕ ਚੇਟਕ ਜੇਤੇ ।
ਨਹਿ ਪ੍ਰਭੂ ਕੋ ਭਾਵਤ ਤੇਤੇ ॥
ਨਹੀਂ ਆਰਤੀ ਤਿਸ ਕੀ ਐਸੀ ।
ਤੁਮ ਨੇ ਕਰੀ ਪਜਾਰੇ ਜੈਸੀ ॥
ਸਾਚੀ ਕਰੋ ਆਰਤੀ ਸੋਈ ।
ਪਰਮੇਸ਼ਵਰ ਕੋ ਭਾਵਤ ਜੋਈ ॥
ਜਿਸ ਪਰ ਕਰ ਕਰਣਾਂ ਜਗ ਰਾਈ ।
ਆਪ ਆਰਤੀ ਤਾਹਿ ਸੁਨਾਈ ॥
ਜਿਸ ਤੇ ਭਰਮ ਤਿਨੋਂ ਕਾ ਖੋਇਆ ।
ਸੱਤ ਗਜਾਨ ਪ੍ਰਾਪਤ ਤਬ ਹੋਇਆ ॥
ਸੋ ਸੁਨੀਏ ਨੀਕੇ ਮਨ ਲਾਈ ।
ਜੋਇ ਆਰਤੀ ਗੁਰੂ ਅਲਾਈ ॥
ਧਾਰਨ ਜੋਗ ਰਿਦੇ ਮੈਂ ਪਜਾਰੇ ।
ਗੁਰ ਸਿੱਖਾਂ ਕੋ ਹੈ ਅਧਿਕਾਰੇ ॥
ਜੋ ਤਾਂਤੇ ਬੇਮੁਖ ਨਰ ਹੋਵੈ ।
ਹਲਤ ਪਲਤ ਅਪਨਾ ਸਭ ਖੋਵੈ ॥ ੩੦ ॥ ਯਥਾ :-

ੴ ਸਤਿਗੁਰ ਪ੍ਰਸਾਦਿ ॥
ਰਾਗ ਧਨਾਸਰੀ ਮਹਲਾ ੧

ਗਗਨ ਮੇ ਥਾਲ ਰਵਿ ਚੰਦ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪ ਮਲਿਆਨ ਲੋ ਪਵਨ ਚਵਰੋ ਕਰੇ ਸਗਲ ਬਨਰਾਇ ਫੂਲੰਤ,ਜੋਤੀ ॥ ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤ ਨਨਾ ਏਕ ਤੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨ ਸਹਸ ਤਵ ਗੰਧ ਇਵ ਚਲਤ ਮੋਹੀ ॥ ਸਭਿ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਕੈ ਚਾਨਣਿ ਸਭ ਮਹਿ ਚਾਨਣ ਹੋਇ ॥ ਗੁਰ ਸਾਖੀ ਜੋਤਿ ਪਰਗਟ ਹੋਇ ॥ ਜੋ ਤਿਸ ਭਾਵੈ ਸੁ ਆਰਤੀ ਹੋਇ ॥ ਹਰਿ ਚਰਨ ਕਮਲ ਮਕਰੰਦ ਲੋਭਿਤ ਮਨੋ ਅਨ ਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲ ਦੇਹਿ ਨਾਨਕ ਸਾਰਿੰਗ ਕਉ ਹੋਇ ਜਾਤੇ ਤੇਰੇ ਨਾਇ ਵਾਸਾ ॥

ਦੋਹਿਰਾ

ਦੇਖੋ ਇਹ ਇਸ ਸ਼ਬਦ ਵਿੱਚ ਆਦਿ ਗੁਰੂ ਮਹਾਰਾਜ ।
ਦੱਸੀ ਸੱਚੀ ਆਰਤੀ ਸਰਬ ਜਗਤ ਕੇ ਕਾਜ ॥ ੩੧ ॥

ਭਾਵ—ਦੀਨਾ ਨਾਥ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਗਨ ਨਾਥ ਦੇ ਪੰਡਿਆਂ ਦੀ ਕਲਪਤ ਆਰਤੀ ਦੇਖ ਕੇ ਉਨ੍ਹਾਂ ਨੂੰ ਅਕਾਲ ਪੁਰਖ ਦੀ ਸੱਚੀ ਆਰਤੀ ਦਾ ਇਸ ਪ੍ਰਕਾਰ ਉਪਦੇਸ਼ ਕੀਤਾ ਕਿ ਹੇ ਭਾਈ

ਪੰਡਤੋ ! ਤੁਸੀਂ ਜੋ ਇਕ ਜੜਾਊ ਥਾਲ ਵਿੱਚ ਦੀਪਕ ਜਗਾਕੇ ਅਰ ਸੁਗੰਧਤ ਵਸਤੂਆਂ ਦੀ ਧੂਪ ਧੁਖਾ ਕੇ ਕਈ ਪ੍ਰਕਾਰ ਦੇ ਵਾਜਿਆਂ ਨਾਲ ਪਰਮੇਸ਼ਰ ਦੀ ਆਰਤੀ ਕੀਤੀ ਹੈ, ਸੋ ਇਹ ਉਸ ਦੇ ਵਾਸਤੇ ਸੱਚੀ ਆਰਤੀ ਨਹੀਂ ਹੈ ਕਿਉਂਕਿ ਉਹ ਪਰਮਾਤਮਾਂ ਬਾਹਰ ਮੁਖੀ ਕ੍ਰਿਆ ਪਰ ਰੰਚਕ ਮਾਤਰ ਭੀ ਨਹੀਂ ਰੀਝਦਾ ਅਤੇ ਨਾ ਐਸੀ ਆਰਤੀ ਜੋ ਇਕ ਅਤਿ ਅਲਪ ਸਥਾਨ ਵਿੱਚ ਛੋਟੇ ੨ ਜੀਵਾਂ ਦੀ ਕ੍ਰਿਤਮ ਵਸਤੂ ਹੈ ਉਸ ਮਹਾਨ ਪ੍ਰਮਾਤਮਾਂ ਦੀ ਆਰਤੀ ਹੋ ਸਕਦੀ ਹੈ, ਇਸ ਵਾਸਤੇ ਉਸ ਅੰਤ੍ਰਯਾਮੀ ਪ੍ਰਮਾਤਮਾਂ ਦੀ ਆਰਤੀ ਉਸਦੀ ਸ੍ਰਿਸ਼ਟੀ ਵੱਲੋਂ ਸਦਾ ਹੀ ਹੋ ਰਹੀ ਹੈ ਅਤੇ ਉਹ ਇਹ ਹੈ ਜੋ ਅਸੀਂ ਤੁਹਾਨੂੰ ਕਥਨ ਕਰਦੇ ਹਾਂ । ਇਹ ਛੋਟਾ ਜੇਹਾ ਥਾਲ ਜਿਸ ਵਿੱਚ ਤੁਸੀਂ ਦੀਵੇ ਜਗਾ ਕੇ ਉਸ ਬਯਾਪਕ ਪ੍ਰਮਾਤਮਾਂ ਦੀ ਆਰਤੀ ਕਰਦੇ ਹੋ ਸੋ ਠੀਕ ਨਹੀਂ ਹੈ ਕਿੰਤੂ ਉਸਦੀ ਆਰਤੀ ਇਸਤਰ੍ਹਾਂ ਪਰ ਸਾਰਾ ਬ੍ਰਹਮੰਡ ਕਰ ਰਿਹਾ ਹੈ ਜੋ ਅਕਾਸ ਰੂਪੀ ਥਾਲ ਵਿੱਚ ਚੰਦ ਅਤੇ ਸੂਰਜ ਉਸ ਦੀ ਸੁਤੰਤ੍ਰ ਜਯੋਤਿ ਨੂੰ ਲੈਕੇ ਇੱਕ ਅਧਭੁਤ ਦੀਪਕ ਬਨੇ ਹੋਏ ਹਨ ਅਤੇ ਸੰਪੂਰਨ ਤਾਰਿਆਂ ਦੀ ਮੰਡਲੀ ਇਸ ਅਕਾਸ਼ ਰੂਪੀ ਥਾਲ ਵਿੱਚ ਸੁੱਚੇ ਮੋਤੀਆਂ ਦੀ ਤਰ੍ਹਾਂ ਜੜੀ ਹੋਈ ਅਪਨਾ ਅਧਭੁਤ ਚਮਤਕਾਰ ਦਿਖਾ ਰਹੀ ਹੈ, ਜਿਸ ਦੀ ਸੋਭਾ ਨਾਲ ਸੰਪੂਰਨ ਬ੍ਰਹਮੰਡ ਸੁਭਾਇਮਾਨ ਹੋ ਰਿਹਾ ਹੈ ॥

ਫਿਰ ਇਹ ਤੁੱਛ ਗੁੱਗਲ ਆਦਿਕ ਮਸਾਲਜਾਂ ਦੀ ਧੂਪ ਉਸ ਬਯਾਪਕ ਪਰਮਾਤਮਾਂ ਨੂੰ ਸਰਬਥਾ ਪ੍ਰਾਪਤ ਹੋ ਕੇ ਸੁਗੰਧਤ ਨਹੀਂ ਕਰ ਸਕਦੀ, ਕਿੰਤੂ ਉਸ ਮਹਾਨ ਸਰੂਪ ਦੀ ਧੂਪ ਜਿਤਨੀ ਮਲਾਗਰ ਆਦਿਕ ਸੁਗੰਧਤ ਵਸਤੂਆਂ ਦੀ ਸੁਗੰਧੀ ਹੈ ਅਤੇ ਜਿਤਨੀਆਂ ਵਸਤੂਆਂ ਅਗਨੀ ਦੇ ਤੇਜ਼ ਨਾਲ ਪ੍ਰਜ੍ਵਲਤ ਹੋ ਕੇ ਅਪਨੇ ਸੁਭਾਵਕ ਗੁਣਾਂ ਨੂੰ ਅਕਾਸ਼ ਵਿਚ ਫੈਲਾ ਰਹੀਆਂ ਹਨ ਸੋਈ ਉਸ ਜਗਦੀਸ੍ਵਰ ਦੀ ਉੱਤਮ ਧੂਪ ਜਗ ਰਹੀ ਹੈ, ਜਿਸ ਦੇ ਅੱਗੇ ਤੁਹਾਡੀ ਇਹ ਪੰਜ ਚਾਰ ਤੋਲਾ ਬੱਤੀਆਂ ਦੀ ਬਨਾਈ ਹੋਈ ਧੂਪ ਕੁਝ ਭੀ ਹਕੀਕਤ ਨਹੀਂ ਰਖਦੀ ॥

ਇਸੀ ਪ੍ਰਕਾਰ ਤੁਹਾਡੀ ਗਊ ਆਦਿਕ ਵਿਸ਼ੇਸ਼ ਪਸ਼ੂ ਦੀ ਪੂਛ ਦੀ ਚੌਰੀ ਉਸ ਪਰਮ ਸ਼ਕਤੀਮਾਨ ਪਰ ਝੂਲਕੇ ਉਸਦੀ ਸ਼ੋਭਾ ਨੂੰ ਕੁਝ ਭੀ ਵਧਾ ਨਹੀਂ ਸਕਨੀ ਅਤੇ ਨਾ ਇਹ ਉਸਦੇ ਜੋਗ ਹੀ ਕਹੀ ਜਾਂਦੀ ਹੈ, ਪਰੰਤੂ ਉਸ ਅਕਾਲ ਪੁਰਖ ਦੇ ਮਹਤਰਾਜ ਦੇ ਤੇਜ਼ ਨੂੰ ਸਿੱਧ ਕਰਨੇ-ਹਾਰੀ ਜੋ ਸੀਤਲ ਸੁਗੰਧ ਅਤੇ ਮੰਦ ੨ ਗਤੀ ਵਾਲੀ ਪੌਣ ਚਲ ਰਹੀ ਹੈ ਸੋਈ ਇਕ ਪਰਮ ਉੱਤਮ ਉਸਦੀ ਚਵਰੀ ਝੂਲ ਰਹੀ ਹੈ ।

ਫਿਰ ਜੋ ਤੁਸੀਂ ਥੋੜੇ ਜੇਹੇ ਫੂਲ ਲਿਆਕੇ ਇਸ ਮੂਰਤੀ ਪਰ ਚੜ੍ਹਾਉਂਦੇ ਹੋ ਅਰ ਚਿਤ ਵਿਚ ਖਯਾਲ ਕਰਦੇ ਹੋ ਕਿ ਅਸੀਂ ਉਸ ਮਹਾਨ ਯਸ਼ ਵਾਲੇ ਜਗ-ਦੀਸ੍ਵਰ ਨੂੰ ਫੁੱਲਾਂ ਦੁਆਰੇ ਪੂਜਨ ਕੀਤਾ ਹੈ ਸੋ ਇਹ ਭੀ ਠੀਕ ਨਹੀਂ ਹੈ, ਕਿਉਂਕਿ ਇਸ ਭੂਗੋਲ ਪਰ ਜਿਤਨੀ ਬਨਸਪਤੀ ਅਪਨੇ ਰੰਗਾ ਰੰਗ ਦੇ ਸੁਗੰਧਤ ਫੁੱਲਾਂ ਨਾਲ ਪ੍ਰਕਾਸ਼ਤ ਹੋ ਰਹੀ ਹੈ ਸੋ ਸਾਰੀ ਦੀ ਸਾਰੀ ਉਸਦੀ ਅਤਯੰਤ ਜਯੋਤਿ ਦੇ ਅੱਗੇ ਅਪਨੇ ਆਪ ਨੂੰ ਅਰਪਨ ਕਰਕੇ ਪ੍ਰਗਟ ਕਰ ਰਹੀ ਹੈ ਕਿ ਇਹ ਸਭ ਉੱਤਮ ਗੁਣਾਂ ਦੀ ਦਾਤ ਉਸੇ ਪਰਮ ਦਾਤਾ ਵਲੋਂ ਪ੍ਰਾਪਤ ਹੋਈ ਹੈ ॥

ਅਹੋ ਅਤਿ ਅਸਚਰਜ ਦੀ ਬਾਤ ਹੈ ਕਿ ਹੇ ਜਨਮ ਮਰਨ ਦੇ ਖੰਡਨ ਕਰਨੇ ਹਾਰੇ ਅਕਾਲ ਪੁਰਖ ! ਇਹ ਤੇਰੀ ਕੈਸੀ ਆਰਤੀ ਹੋ ਰਹੀ ਹੈ, ਜਿਸਦੇ ਸਮਾਨ ਦੁਨੀਆਂ ਪਰ ਹੋਰ ਕੋਈ ਭੀ ਪੂਜਾ ਦੀ ਸਾਮੱਗਰੀ ਨਹੀਂ ਹੈ ॥

ਇਸੀ ਤਰ੍ਹਾਂ ਇਹ ਨਗਾਰੇ ਅਤੇ ਭੇਰੀਆਂ ਜੋ ਤੇਰੇ ਸਨਮੁਖ ਬਜਾਈਆਂ ਜਾਂਦੀਆਂ ਹਨ ਸੋ ਇਕ ਬਨਾਉਟੀ ਬਾਜੇ ਤੇਰੇ ਅਨੰਦ ਦਾ ਕਾਰਨ ਪ੍ਰਤੀਤ ਨਹੀਂ ਹੁੰਦੇ, ਕਿਤੂ ਤੇਰੀਆਂ ਭੇਰੀਆਂ ਇਹ ਅਨਹਤ, ਜੋ ਕਦੇ ਭੀ ਹਤ ਨਹੀਂ ਹੋਨ ਵਾਲੇ ਸ਼ਬਦ ਹਨ, ਸੋ ਅਪਨੀ ੨ ਮਧਰ ਧੁਨਿ ਨੂੰ ਲੈਕੇ ਤੇਰੇ ਦਰਵਾਜ਼ੇ ਪਰ ਬਜ ਰਹੇ ਹਨ, ਜਿਨ੍ਹਾਂ ਤੇ ਤੇਰੇ ਮਹਤ ਰਾਜ ਦਾ ਜਲਾਲ ਪ੍ਰਗਟ ਹੋ ਰਿਹਾ ਹੈ ॥

ਹੇ ਪਰੀ ਪੂਰਨ ਪਰਮਾਤਮਾਂ ਤੇਰੇ ਹਜ਼ਾਰਾਂ ਨੇਤ੍ਰ ਹਨ ਜਿਨ੍ਹਾਂ ਨਾਲ ਤੂੰ ਸੰਪੂਰਨ ਚਰਾਚਰ ਜੀਵਾਂ ਨੂੰ ਵੇਖ ਰਿਹਾ ਹੈਂ, ਅਰਥਾਤ ਤੇਰੇ ਇਤਨੇ ਨੇਤ੍ਰ ਹਨ ਜੋ ਸ੍ਰਿਸ਼ਟੀ ਦਾ ਕੋਈ ਸੂਖਮ ਅਤੇ ਸਥੂਲ ਪਦਾਰਥ ਨਹੀਂ ਜੋ ਤੇਰੀ ਦਿਰਸ਼ਟੀ ਤੇ ਛਿਪਕੇ ਰਿਹਾ ਹੋਵੇ, ਅਰਥਾਤ ਆਪ ਤ੍ਰਿਕਾਲਦਰਸੀ ਅਤੇ ਸਰਬੱਗਯ ਹੋਨੇ ਦੇ ਕਾਰਨ ਸਭ ਨੂੰ ਦੇਖ ਰਹੇ ਹੋ, ਪਰੰਤੂ ਹੇ ਪਰਮਾਤਮਾ ! ਜੈਸੀਆਂ ਇਨ੍ਹਾਂ ਜੀਵਾਂ ਨੇ ਅਪਨੇ ਪੱਥਰ, ਲੱਕੜ, ਅਤੇ ਪਿੱਤਲ ਆਦਿਕ ਦੀਆਂ ਮੂਰਤਾਂ ਦੀਆਂ ਅੱਖਾਂ ਬਨਾਈਆਂ ਹੋਈਆਂ ਹਨ, ਐਸੀਆਂ ਅੱਖੀਆਂ ਤੇਰੀਆਂ ਨਹੀਂ ਹਨ ।

ਇਸੀ ਪ੍ਰਕਾਰ ਹੇ ਜਗਦੀਸ਼੍ਵਰ ਆਪ ਦੀਆਂ ਹਜ਼ਾਰਾਂ ਮੂਰਤੀਆਂ ਇਸ ਸੰਸਾਰ ਵਿਚ ਬਰਾਜਮਾਨ ਹਨ ਕਿਉਂਕਿ ਸਾਰੀਆਂ ਮੂਰਤੀਆਂ ਵਿਚ ਇਕ ਤੇਰੀ ਹੀ ਮੂਰਤੀ ਕੰਮ ਕਰ ਰਹੀ ਹੈ ਪਰੰਤੂ ਜਿਸ ਪ੍ਰਕਾਰ ਇਨ੍ਹਾਂ ਅਗਜਾਨੀ ਲੋਗਾਂ ਨੇ ਪੱਥਰ ਧਾਤੂ ਆਦਿਕ ਦੀਆਂ ਮੂਰਤੀਆਂ ਬਨਾਕੇ ਅਪਨੇ ਮੰਦਰਾਂ ਵਿਚ ਪੂਜਨ ਲਈ ਰੱਖੀਆਂ ਹਨ ਅਤੇ ਉਨ੍ਹਾਂ ਤਾਈਂ ਈਸ਼੍ਵਰ ਬੁੱਧਿ ਕਰਦੇ ਹਨ ਕਿੰਤੂ ਤੇਰੀ ਐਸੀ ਕੋਈ ਭੀ ਮੂਰਤੀ ਨਹੀਂ ਹੈ ।।

ਇਸੀ ਪ੍ਰਕਾਰ ਆਪਦੇ ਹਜ਼ਾਰਾਂ ਚਰਨ ਹਨ ਜਿਨ੍ਹਾਂ ਨਾਲ ਆਪ ਜਹਾਂ ਤਹਾਂ ਸਭ ਤੇ ਪਹਲੇ ਪਹੁੰਚੇ ਹੋਏ ਹੋ ਪ੍ਰੰਤੂ ਇਹ ਪੈਰ ਜੋ ਪੰਚ ਭੂਤਕ ਸ਼ਰੀਰ ਦੇ ਹਨ ਯਾ ਜੋ ਜੜ ਮੂਰਤੀਆਂ ਦੇ ਪੈਰ ਲੋਗਾਂ ਨੇ ਅਪਨੇ ਅਰਾਧਨ ਲਈ ਰਖੇ ਹੋਏ ਹਨ ਐਸੇ ਪੈਰਾਂ ਦੀ ਆਪ ਦੇ ਵਿਚ ਇਕ ਗੰਧੀ ਮਾਤ੍ਰ ਭੀ ਨਹੀਂ ਹੈ ॥

ਫਿਰ ਹੇ ਕਰਣਾਮਜ ਜਗਤੇਸ਼੍ਵਰ ! ਆਪ ਦੀਆਂ ਹਜ਼ਾਰਾਂ ਗੰਧੀਆਂ ਹਨ ਅਰਥਾਤ ਜਿਤਨੀਆਂ ਸੁਗੰਧਤ ਵਸਤੂਆਂ ਸੰਸਾਰ ਨੂੰ ਸੁਗੰਧਤ ਕਰ ਰਹੀਆਂ ਹਨ ਸੋ ਕੇਵਲ ਆਪ ਦੀ ਪਵਿੱਤ੍ਰ ਗੰਧੀ ਕਰਕੇ ਹੀ ਸੁਗੰਧਤ ਹੋ ਰਹੀਆਂ ਹਨ ਪ੍ਰੰਤੂ ਆਪ ਦੇ ਵਿਚ ਇਸ ਸਥੂਲ ਗੰਧੀ ਦਾ ਕਿਤੇ ਲੇਸ਼ ਮਾਤ੍ਰ ਭੀ ਨਹੀਂ ਹੈ ਜਿਸਤੇ ਤੇਰੇ ਐਸੇ ਉੱਤਮ ਚਰਿਤ੍ਰਾਂ ਨੂੰ ਦੇਖਕੇ ਇਹ ਸੰਪੂਰਨ ਚਰਾਚਰ ਸਿਰਸ਼ਟੀ ਮੋਹਤ ਹੋ ਰਹੀ ਹੈ ਅਰਥਾਤ ਤੇਰੇ ਪਰ ਕੁਰਬਾਨ ਹੋਕੇ ਤੇਰਾ ਯਸ਼ ਗਾਇਨ ਕਰ ਰਹੀ ਹੈ ।

ਇਸ ਦਾ ਭਾਵ ਇਹ ਹੈ ਕਿ ਹੇ ਅਕਾਲ ਪੁਰਖ ! ਤੂੰ ਸੰਪੂਰਨ ਅੱਖੀਆਂ ਦੀ ਅੱਖੀ, ਸੰਪੂਰਨ ਮੂਰਤੀਆਂ ਦੀ ਮੂਰਤੀ, ਸੰਪੂਰਨ ਚਰਨਾਂ ਦਾ ਚਰਨ ਅਤੇ ਸੰਪੂਰਨ ਗੰਧੀਆਂ ਦੀ ਗੰਧੀ ਹੈਂ, ਪਰੰਤੂ ਤੇਰੇ ਵਿਚ ਗੋਲਕ ਨੇਤ੍ਰ ਆਦਿਕ ਇੰਦ੍ਰਯਾਂ ਦਾ ਕਿਤੇ ਲੇਸ਼ ਮਾਤ੍ਰ ਭੀ ਨਹੀਂ ਹੈ ਕਿੰਤੂ ਤੂੰ ਅਕਾਇ ਅਤੇ ਅਤਿਇੰਦ੍ਰੇ ਹੈਂ, ਜਿਸਤੇ ਤੇਰੀ ਐਸੀ ਅਦਭੁਤਤਾ ਨੂੰ ਦੇਖਕੇ ਸਭ ਦੇ ਮਨ ਮੋਹਤ ਹੋ ਰਹੇ ਹਨ ।।

ਤਾਂਤੇ ਹੇ ਭਾਈ ਪੰਡਤੋ ! ਤੁਸੀਂ ਤੁੱਛ ਦੀਵਿਆਂ ਦੇ ਪਰਕਾਸ਼ ਨਾਲ ਉਸ ਸੱਚੀ ਜਜੋਤੀ ਨੂੰ ਕਜਾ ਲਾਭ ਪਹੁੰਚਾ ਸਕੋਗੇ ? ਕਿਉਂਕਿ ਇਹ ਅਗਨੀ ਆਦਿਕ ਸਾਰੇ ਭੌਤਕ ਅਤੇ ਅਭੌਤਕ ਪਦਾਰਥਾਂ ਵਿਚ ਉਸੇ ਦੀ ਜੋਤੀ ਪਰਕਾਸ਼ ਵਾਨ ਹੋ ਰਹੀ ਹੈ ਜਿਸਦੇ ਪਰਕਾਸ਼ ਤੇ ਅਗਨੀ, ਚੰਦਰ, ਸੂਰਜ ਅਤੇ ਤਾਰਾ ਗਣਾਦਿਕਾਂ ਵਿਚ ਪਰਕਾਸ਼ ਹੋ ਰਿਹਾ ਹੈ, ਉਸਦੇ ਪਰਕਾਸ਼ ਤੇ ਬਿਨਾਂ ਇਹ ਸਾਰੇ ਬਾਹਯ ਜੋਤੀ ਵਾਲੇ ਪਦਾਰਥ ਅੰਧਕਾਰ ਰੂਪ ਹਨ, ਇਸੀ ਵਾਸਤੇ ਤੁਸੀਂ ਇਨ੍ਹਾਂ ਦੀਵਿਆਂ ਦੀ ਝੂਠੀ ਰੌਸ਼ਨੀ ਨਾਲ ਉਸ ਸੱਚੇ ਪਰਕਾਸ਼ਮਜ ਪਰਮਾਤਮਾਂ ਨੂੰ ਪਰਕਾਸ਼ਤ ਨਹੀਂ ਕਰ ਸਕਦੇ ॥

ਤਾਂਤੇ ਤੁਹਾਨੂੰ ਉਸ ਪੂਰਨ ਜਜੋਤੀ ਦੀ ਪਰਾਪਤੀ ਇਸ ਮੰਦਰ ਵਿਚ ਘੰਟੇ ਬਜਾਕੇ ਅਰ ਦੀਵੇ ਜਗਾਕੇ ਨਹੀਂ ਹੋਵੇਗੀ, ਕਿੰਤੂ ਗੁਰੂ ਦੀ ਸਾਖੀ ਅਰਥਾਤ ਤਤਵੇਤੇ ਪੁਰਖਾਂ ਦੇ ਉਪਦੇਸ਼ ਨਾਲ ਇਹ ਸੱਚੀ ਜਜੋਤੀ ਪਰਾਪਤ ਹੋ ਸਕੇਗੀ ॥

ਇਸ ਤੇ ਹੇ ਦੀਪਕ ਭਗਤੋ ! ਹੁਣ ਤੁਸੀਂ ਇਹ ਆਰਤੀ ਜੋ ਅਕਾਲ ਪੁਰਖ ਦੇ ਹਜ਼ੂਰ ਸ਼ੋਭਾ ਨਹੀਂ ਪਾਉਂਦੀ, ਨਾ ਕਰੋ, ਜਿਸਤੇ ਸਮਝ ਕਿ ਜੋ ਆਰਤੀ ਉਸਨੂੰ ਭਾਉਂਦੀ ਹੈ ਸੋਈ ਇਸ ਬ੍ਰਹਮੰਡ ਦੀ ਵਲੋਂ ਸਦੀਵ ਕਾਲ ਹੋ ਰਹੀ ਹੈ ॥

ਇਸੀ ਤੇ ਹੇ ਭਾਈਓ ! ਮੇਰਾ ਮਨ ਉਸੇ ਪਰਮਾਤਮਾਂ ਦੇ ਚਰਨ ਕਵਲਾਂ ਦੀ ਪਰਾਗਜ ਅਰਥਾਤ ਧੂਲੀ ਪਰ ਲੋਭਾਇਮਾਨ ਹੋ ਰਿਹਾ ਹੈ ਜਿਸਤੇ ਮੈਨੂੰ ਰਾਤ ਦਿਨ ਹਰ ਵੇਲੇ ਉਸੇ ਦੀ ਇੱਛਾ ਲਗ ਰਹੀ ਹੈ, ਤਾਂਤੇ ਮੈਂ ਉਸੀ ਦੇ ਅੱਗੇ ਆਰਤ ਹੋ ਕੇ ਇਸ ਪਰਕਾਰ ਦੀ ਆਰਤੀ ਅਰਥਾਤ ਬੇਨਤੀ ਕਰਦਾ ਹਾਂ ਕਿ ਹੇ ਪਰਮ ਪਿਤਾ ਆਪ ਇਸ ਮੇਰੇ ਚਾਤਰਕ ਸਮਾਨ ਆਤਮਾਂ ਨੂੰ ਆਪਨੀ ਕ੍ਰਿਪਾ ਰੂਪੀ ਸ਼ਾਂਤੀ ਜਲ ਦੀ ਬੂੰਦ ਪ੍ਰਦਾਨ ਕਰੋ, ਜਿਸਦੇ ਪ੍ਰਾਪਤ ਹੋਨ ਤੇ ਮੇਰਾ ਆਪ ਦੇ ਹੀ ਨਾਉਂ ਵਿਚ ਨਿਵਾਸ ਹੋਵੇ, ਜਿਸ ਦਾ ਭਾਵ ਇਹ ਹੈ ਕਿ ਮੇਰੀ ਬੇਨਤੀ ਉਸ ਦੇ ਅੱਗੇ ਏਹੋ ਹੈ ਕਿ ਤੇਰੇ ਚਰਨਾਂ ਤੇ ਛੁੱਟ ਕਿਸੇ ਕ੍ਰਿਤਮ ਵਸਤੂ ਨੂੰ ਅਪਨਾ ਉਪਾਸਜ ਨਾ ਅੰਗੀਕਾਰ ਕਰਾਂ, ਇਸ ਵਾਸਤੇ ਮੈਂ ਉਸ ਜਗਤ ਕਰਤਾ ਦੀ ਇਹ ਆਰਤੀ ਦੇਖਕੇ ਮਗਨ ਹੋ ਰਿਹਾ ਹਾਂ ਅਰ ਤੁਸਾਡੀ ਇਸ ਦੀਵਿਆਂ ਵਾਲੀ ਰਚਨਾਂ ਪਰ ਮੈਂ ਕੁਝ ਭੀ ਖਿਆਲ ਨਹੀਂ ਕੀਤਾ ॥

ਦੋਹਿਰਾ

ਅਹੋ ਸ੍ਰੀ ਗੁਰਦੇਵ ਨੇ ਕਹੀ ਆਰਤੀ ਸੋਇ ।<br>
ਜਾਕੇ ਸਮਸਰ ਜਗਤ ਮਹਿ ਦੂਸਰ ਅਹੇ ਨ ਕੋਇ ॥੩੨॥<br>
ਭ੍ਰਮ ਅੰਧੇਰਾ ਦੂਰ ਕਰ ਕਰ ਦੀਨਾ ਪ੍ਰਕਾਸ਼ ।

ਸ੍ਰੀ ਸਤਿਗੁਰ ਜਗਨਾਥ ਨੇ ਦੇ ਕਰ ਪ੍ਰੇਮ ਹੁਲਾਸ ॥ ੩੩॥

ਭਾਵ—ਪਿਆਰੇ ਮਿਲਗੋਭਾ ਸਿੰਘ ਜੀ ਆਪਨੇ ਸ੍ਰੀ ਗੁਰੂ ਜੀ ਮਹਾਰਾਜ ਨਾਨਕ ਦੇਵ ਜੀ ਦੀ ਸੱਚੀ ਆਰਤੀ ਸੁਨ ਲੀਤੀ ਹੈ, ਜਿਸ ਵਿਚ ਉਨ੍ਹਾਂ ਨੇ ਅੰਨਮਤੀ ਲੋਗਾਂ ਦੀ ਦੀਪਕ ਅਤੇ ਧੂਪ ਆਦਿਕ ਕ੍ਰਿਤ ਆਰਤੀ ਦਾ ਪ੍ਰਸਿਧ ਖੰਡਨ ਕੀਤਾ ਹੈ, ਜਿਸ ਪਰ ਸਾਡੇ ਖਾਲਸਾ ਪੰਥ ਨੂੰ ਸ਼ਰਧਾ ਕਰਨੀ ਜੋਗ ਹੈ ਤਾਂਤੇ ਜੋ ਲੋਗ ਗੁਰੂ ਦੇ ਸਿੰਘ ਸਦਾਕੇ ਫਿਰ ਦੀਵੇ ਜਗਾਉਨੇਂ ਨਹੀਂ ਹਟਦੇ ਸੋ ਦੇਖ ਸਕੀਦਾ ਹੈ ਜੋ ਉਹ ਪੁਰਖ ਗੁਰੂ ਜੀ ਦੇ ਇਸ ਹੁਕਮ ਦੇ ਕਿਤਨੇ ਕੁ ਵਿਰੁੱਧ ਹਨ।

ਦੋਹਿਰਾ

ਤਾਂਤੇ ਤੂੰ ਤਜ ਸ਼ੰਕ ਸਭ ਸ਼ਰਨ ਗੁਰੂ ਦੀ ਲੇਹੁ।
ਅੰਨਮਤੀ ਰੀਤੀ ਸਕਲ ਤੁਰਤ ਤਿਲੰਜਲ ਦੇਹੁ ॥ ੩੪ ॥
ਏਸ ਪਵਿੱਤਰ ਸ਼ਬਦ ਨੂੰ ਹਿਰਦੇ ਲਵੋ ਪਰੋਇ।
ਜਿਸ ਤੇ ਲੋਕ ਪਰਲੋਕ ਦੇ ਸਿੱਧ ਮਨੋਰਥ ਹੋਇ ॥ ੩੫ ॥

## ਮਿਲਗੋਭਾ ਸਿੰਘ

ਦੋਹਿਰਾ

ਆਦਿ ਗੁਰੂ ਯਦਿਪ ਕਹੀ ਇਹੀ ਆਰਤੀ ਠੀਕ।
ਜਿਸ ਨੂੰ ਕਰਨਾ ਉਚਿਤ ਹੈ ਜੈਸੀ ਪੱਥਰ ਲੀਕ ॥ ੩੬ ॥
ਪਰ ਉਹ ਤਾਂ ਗੁਰ ਆਪ ਸੇ ਪੂਰਨ ਸਰਬ ਪ੍ਰਕਾਰ।
ਜਾਂ ਤੇ ਆਏ ਜਗਤ ਮਹਿ ਕਰਨੇ ਪਰ ਉਪਕਾਰ॥ ੩੭ ॥
ਪਰ ਜੋ ਹੁੰਦੇ ਭਗਤ ਜਨ ਸੋ ਭਗਤੀ ਵਸ ਹੋਇ।
ਧੂਪ ਦੀਪ ਦੀ ਆਰਤੀ ਕਰਦੇ ਮਨ ਤੇ ਸੋਇ ॥ ੩੮ ॥
ਤਾਂਤੇ ਇਹ ਭੀ ਬੁਰੀ ਨਹਿ ਜੋ ਪਰਚਲਤ ਜਹਾਨ ॥
ਕਰਨੀ ਚਹੀਏ ਪੰਥ ਨੂੰ ਦੇ ਕਰਕੇ ਸਨਮਾਨ ॥ ੩੯ ॥

ਭਾਵ—ਭਾਈ ਖਾਲਸਾ ਜੀ ਭਾਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਤਾਂ ਜਗਨ ਨਾਥ ਵਿਚ ਇਹ ਨਿਰਗੁਣ ਬ੍ਰਹਮ ਉਪਾਸਨਾ ਲਈ ਅਧਜਾਤਮਕ ਉਪਾਸਨਾ ਕਹੀ ਸੀ, ਜਿਸਨੂੰ ਮੰਨਣਾ ਸਾਡਾ ਪਰਮ ਧਰਮ ਹੈ, ਪਰੰਤੂ ਗੁਰੂ ਜੀ ਤਾਂ ਆਪ ਜਾਣੀ ਜਾਣ ਸੇ ਜਿਸਤੇ ਉਹ ਕੇਵਲ ਜਗਤ ਦੇ ਉਧਾਰ ਲਈ ਹੀ ਆਏ ਸਨ, ਕਿੰਤੂ ਜੋ ਧੂਪ ਦੀਪ ਵਾਲੀ ਆਰਤੀ ਹੈ ਸੋ ਭੀ ਕਰਨੀ ਕੋਈ ਬੁਰੀ ਨਹੀਂ ਹੈ ਕਿਉਂਕਿ ਕਈ ਭਗਤ ਪੁਰਖ ਇਸੇ ਪਰਕਾਰ ਦੀ ਆਰਤੀ ਜੋ ਦੀਵੇ ਜਗਾਕੇ ਕਰਨੇ ਵਾਲੀ ਹੈ ਕਰਦੇ ਰਹੇ ਅਤੇ ਜਗਤ ਦੇ ਲੋਗਾਂ ਵਿਚ ਭੀ ਚਲੀ ਆਉਂਦੀ ਹੈ, ਜਿਸ ਨੂੰ ਉਹ ਬੁਰੀ ਨਹੀਂ ਜਾਨਦੇ ਕਿੰਤੂ ਤੁਸੀਂ ਜੋ ਇਸ ਪਰ ਕੁਤਰਕ ਉਠਾਉਂਦੇ ਹੋ ਸੋ ਠੀਕ ਨਹੀਂ ਹੈ ॥

## ਖਾਲਸਾ

ਦੋਹਿਰਾ

ਕਿਆ ਜਾਣਾ ਤੂੰ ਆਇਆ ਫੰਭਟ ਦਾ ਅਵਤਾਰ।
ਜਿਸਤੇ ਤੇਰਾ ਲਗ ਰਿਹਾ ਦੀਵਿਆਂ ਨਾਲ ਪਿਆਰ ॥੪੦॥
ਕੌਣ ਭਗਤ ਦੀਵੇ ਕਹੇ ਬਾਲੋ ਈਸ੍ਵਰ ਕਾਜ।
ਵਿਚ ਅੰਧੇਰੇ ਬੈਠਿਆ ਉਹ ਸਭ ਦਾ ਸਿਰਤਾਜ ॥ ੪੧ ॥

ਭਾਵ—ਪਿਆਰੇ ਮਿੱਤ੍ਰ ਭਾਈ ਮਿਲਗੋਭਾ ਸਿੰਘ ਜੀ! ਆਪਦੀ ਬਾਤਾਂ ਤੇ ਪ੍ਰਤੀਤ ਹੁੰਦਾ ਹੈ ਕਿ ਤੁਸੀਂ ਕਿਸੇਂ ਭਵੱਕੜ ਦਾ, ਜਿਸ ਨੂੰ ਲੋਗ ਫੰਭਟ ਯਾ ਪਤੰਗ ਭੀ ਆਖਦੇ ਹਨ, ਅਵਤਾਰ ਹੋ, ਕਿਉਂਕਿ ਜਿਸ ਤਰ੍ਹਾਂ ਉਹ ਭਾਵੇਂ ਦੀਵੇ ਪਰ ਜਲਕੇ ਮਰ ਭੀ ਜਾਏ ਪਰ ਤਾਂ ਭੀ ਦੀਵੇ ਦੀ ਪ੍ਰੀਤੀ ਨਹੀਂ ਤਿਆਗਦਾ ॥

ਇਸੇ ਤਰ੍ਹਾਂ ਤੁਸੀਂ ਭੀ ਦੀਵਿਆਂ ਪਰ ਐਸੇ ਹੀ ਮਾਇਲ ਹੋਏ ਦਿਖਾਈ ਦੇਂਦੇ ਹੋ ਅਰ ਇਸ ਪਿੱਛੇ ਗੁਰ ਮਤ ਦਾ ਦੂਰ ਕਰਨਾ ਭੀ ਕੋਈ ਪਾਪ ਨਹੀ ਸਮਝਦੇ, ਕਿੰਤੂ ਉਸ ਤੇ ਉਲਟ ਦੀਵੇ ਜਗਾ ਕੇ ਆਰਤੀ ਕਰਨਾ ਵੱਡਾ ਹੀ ਪੁੰਨ ਮੰਨੀ ਬੈਠੇ ਹੋ, ਪਰੰਤੂ ਜਦ ਤੁਸੀ ਵਿਚਾਰ ਕੇ ਦੇਖੋਗੇ ਤਦ ਭਗਤ ਦੀ ਆਰਤੀ ਭੀ ਗੁਰ ਸਿੱਧਾਂਤ ਤੇ ਉਲਟੀ ਨਹੀਂ ਪਾਵੋਗੇ, ਕਿਉਂਕਿ ਸੱਚੇ ਭਗਤ ਗੁਰੂ ਜੀ ਮਹਾਰਾਜ ਤੇ ਵਿਰੁੱਧ ਨਹੀਂ ਜਾ ਸਕਦੇ, ਜਿਸ ਤੇ ਮੈਂ ਤੁਹਾਨੂੰ ਹੁਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚੋਂ ਹੀ ਭਗਤ ਬਾਣੀ ਦੁਆਰਾ ਦੀਪਕ-ਜਗਾਉਨੀ-ਆਰਤੀ ਦਾ ਖੰਡਨ ਕਰਕੇ ਦਿਖਾਉਂਦਾ ਹਾਂ ਜਿਸ ਪਰ ਆਪ ਦੀ ਸਾਰੀ ਸ਼ੰਕਾ ਦੂਰ ਹੋ ਜਾਏਗੀ, ਯਥਾ:—

ਧਨਾਸਰੀ ਰਵਿਦਾਸ ਜੀ

"ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਸਾਰੇ ॥ ੧ ॥ ਰਹਾਉ ॥ ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰੋ ਕੇਸਰੋ ਲੇ ਛਿਟਕਾਰੇ ॥ ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥ ੧ ॥ ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ

ਪਸਾਰੇ ॥ ਨਾਮੁ ਤੇਰੇ ਕੀ ਜੋਤਿ ਜਗਾਈ ਭਇਓ ਉਜਿਆਰੋ ਭਵਨ ਸਗਲਾਰੇ ॥ ੨ ॥ ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥ ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥ ੩ ॥ ਦਸ ਅਠਾ ਅਠ ਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥ ੪ ॥"

ਦੋਹਿਰਾ

ਦੇਖ ਭਗਤ ਰਵਿਦਾਸ ਜੀ ਕਿਆ ਕੀਤਾ ਉਪਦੇਸ਼ ।
ਜਿਸ ਦੇ ਸ੍ਰਵਨ ਮਨਨ ਤੇ ਨਾਸੈਂ ਸਗਲ ਕਲੇਸ਼ ॥ ੪੨ ॥
ਆਦਿ ਗੁਰੂ ਦੇ ਸ਼ਬਦ ਪਰ ਹੈ ਇਸ ਦਾ ਵਿਸ਼੍ਵਾਸ ।
ਜਿਸ ਤੇ ਦੀਪਕ ਆਰਤੀ ਕਰਦਾ ਭਗਤ ਨਿਰਾਸ ॥ ੪੩ ॥
ਜਿਸ ਦਾ ਦੱਸਾਂ ਅਰਥ ਮੈਂ ਖੋਲ ਭਲੀ ਵਿਧ ਤੁੱਧ ।
ਮੰਦ ਪੁਰਖ ਭੀ ਖੋਜ ਕਰ ਪਾਵੇ ਸਗਲ ਸੁਬੁੱਧ ॥ ੪੪ ॥

ਭਾਵ—ਭਾਈ ਮਿਲਗੋਭਾ ਮ੍ਰਿਗਿੰਦ ਸਾਹਿਬ ਜੀ ਆਪ ਨੇ ਭਗਤ ਰਵਿਦਾਸ ਜੀ ਦੀ ਇਸ ਆਰਤੀ ਤੇ ਅੱਛੀ ਤਰ੍ਹਾਂ ਜਾਨ ਲੀਤਾ ਹੈ ਕਿ ਭਗਤ ਜੀ ਭੀ ਦੀਵੇ ਜਗਾਕੇ ਆਰਤੀ ਕਰਨ ਦੇ ਵਿਰੁਧ ਸਨ ਜੈਸਾ ਕਿ ਉਨ੍ਹਾਂ ਦੇ ਸ਼ਬਦ ਤੇ ਪਰਗਟ ਹੁੰਦਾ ਹੈ ਕਿ ਉਹ ਆਰਤੀ ਅਤੇ ਉਸ ਦੀ ਸਾਰੀ ਬਾਹਰਮੁਖੀ ਸਾਮੱਗਰੀ ਤੇ ਵਿਰੁੱਧ ਹੋਕੇ ਸਭ ਦਾ ਖੰਡਨ ਕਰਦੇ ਹਨ ਅਰ ਸਭ ਦੀ ਜਗ੍ਹਾ ਇਕ ਅਕਾਲ ਪੁਰਖ ਦੇ ਨਾਮ ਦੀ ਹੀ ਆਰਤੀ ਅਤੇ ਉਸ ਦੀ ਸਾਮੱਗਰੀ ਅੰਗੀਕਾਰ ਕੀਤੀ ਹੈ ਜਿਸ ਦਾ ਸੰਖੇਪ ਕਥਨ ਕੀਤਾ ਜਾਂਦਾ ਹੈ ॥

ਸ੍ਰੀ ਰਵਿਦਾਸ ਜੀ ਆਖਦੇ ਹਨ ਕਿ ਹੇ ਅਕਾਲ ਪੁਰਖ ! ਜੋ ਸੰਸਾਰਕ ਲੋਗ ਤੇਰੀ ਸੋਲਾਂ ਪਰਕਾਰ ਦੀ ਪੂਜਾ ਅਤੇ ਦੀਪਕ ਜਗਾ ਕੇ ਆਰਤੀ ਦੁਵਾਰੇ ਆਪਦਾ ਆਵਾਹਨ ਕਰਦੇ ਹਨ ਅਰ ਖਯਾਲ ਕਰਦੇ ਹਨ ਕਿ ਆਪ ਉਨ੍ਹਾਂ ਪਰ ਪ੍ਰਸੰਨ ਹੋਵੋਗੇ ਸੋ ਭੁੱਲੇ ਹੋਏ ਹਨ, ਇਸ ਵਾਸਤੇ ਮੈਂ ਤੇਰੇ ਨਾਮ ਦੀ ਹੀ ਆਰਤੀ ਕਰਦਾ ਹਾਂ ਅਰ ਤੇਰੇ ਇਸ਼ਨਾਨ ਲਈ ਕਿਸੇ ਖਾਸ ਨਦੀ ਦਾ ਯਾ ਕਿਸੇ ਖੂਹੇ ਆਦਿਕ ਦਾ ਜਲ ਮੈਂ ਤੇਰੇ ਜੋਗ ਨਹੀਂ ਸਮਝਦਾ, ਕਿੰਤੂ ਮੈਂ ਤੇਰੇ ਨਾਮ ਰੂਪੀ ਜਲ ਨੂੰ ਹੀ ਸੰਪੂਰਨ ਪਾਪਾਂ ਦੀ ਮਲ ਦੇ ਧੋਣੇ ਵਾਲਾ ਜਾਨਦਾ ਹਾਂ, ਕਿਉਂਕਿ ਆਪਦੇ ਅਰਾਧਨ ਤੇ ਬਿਨਾਂ ਹੋਰ ਜਿਤਨੇ ਪਸਾਰੇ ਹਨ ਸੋ ਸਾਰੇ ਅਗਯਾਨੀ ਜੀਵਾਂ ਦੇ ਮਨੋਮਈ ਕਲਪਤ ਅਰਥਾਤ ਝੂਠੇ ਹਨ ।

ਫਿਰ ਹੇ ਅਕਾਲ ਪੁਰਖ ! ਮੈਂ ਤੇਰੇ ਅਰਾਧਨ ਦੇ ਸਮਯ ਕੋਈ ਉੱਨ ਯਾ ਘਾਸਾਦਿਕ ਦਾ ਆਸਨ ਵਛਾਉਨਾ ਉਚਿਤ ਨਹੀਂ ਸਮਝਦਾ, ਕਿੰਤੂ ਉਹ ਭੀ ਮੈਂ ਆਪਦੇ ਨਾਮ ਦਾ ਹੀ ਸੱਚਾ ਆਸਨ ਜਾਨਦਾ ਹਾਂ, ਇਸ ਜਗ੍ਹਾ ਰਵਿਦਾਸ ਜੀ ਦਾ ਤਾਤਪ੍ਰਜ ਇਹ ਹੈ ਕਿ ਆਸਨ ਉਹ ਹੁੰਦਾ ਹੈ ਜਿਸ ਪਰ ਮਨੁੱਖ ਅਪਨੇ ਆਪ ਨੂੰ ਸਿਥਤ ਕਰਦਾ ਹੈ, ਸੋ ਹੇ ਪ੍ਰਭੂ ! ਮੈਂ ਅਪਨੇ ਆਤਮਾ ਦਾ ਸਿਥਤ ਕਰਨਾ ਆਪਦੇ ਨਾਮ ਪਰ ਹੀ ਉੱਤਮ ਸਮਝਦਾ ਹਾਂ, ਜਿਸ ਪਰ ਨਿਸਚਾ ਕਰਨ ਤੇ ਅਡੋਲ ਪਦਵੀ ਪ੍ਰਾਪਤ ਹੁੰਦੀ ਹੈ ॥

ਇਸੀ ਪ੍ਰਕਾਰ ਉਰਸਾ ਜੋ ਚੰਦਨ ਯਾ ਕੇਸਰ ਆਦਿਕ ਦੇ ਰਗੜਨੇ ਦੀ ਸਿਲਾ ਹੈ ਸੋ ਭੀ ਮੈਂ ਆਪਦੇ ਨਾਮ ਦੀ ਹੀ ਉੱਤਮ ਜਾਨਦਾ ਹਾਂ, ਅਤੇ ਇਸੇ ਤਰ੍ਹਾਂ ਚੰਦਨ ਅਤੇ ਕੇਸਰ ਭੀ ਮੈਂ ਆਪ ਦਾ ਹੀ ਨਾਮ ਜਾਤਾ ਹੋਇਆ ਹੈ, ਇਸਤੇ ਜਿਤਨੇ ਬਾਹਰ ਮੁਖੀ ਪੱਥਰ ਅਰ ਚੰਦਨ ਆਦਿਕ ਪਦਾਰਥ ਹਨ ਸੋ ਤੇਰੇ ਅੱਗੇ ਤੁੱਛ ਸਮਝਦਾ ਹਾਂ, ਇਸ ਵਾਸਤੇ ਹੇ ਅਕਾਲ ਪੁਰਖ ਤੇਰਾ ਬਾਰੰਬਾਰ ਅਭ੍ਯਾਸ ਕਰਨਾ ਹੀ ਇਕ ਰਗੜਨਾ ਹੈ, ਜਿਸਤੇ ਉਸ ਵਿਚਾਰ ਕਰਨੇ ਤੇ ਜੋ ਪਰਮ ਮਨੋਹਰ ਪ੍ਰੇਮ ਦਾ ਰੰਗ ਉਤਪਤ ਹੁੰਦਾ ਹੈ ਸੋ ਮੈਂ ਤੇਰੇ ਪਰ ਹੀ ਛਿਨਕਦਾ ਅਰਥਾਤ ਅਰਪਨ ਕਰਦਾ, ਹਾਂ ਕਿੰਤੂ ਕਿਸੇ ਹੋਰ ਕਲਪਤ ਜੜ੍ਹ ਪਦਾਰਥ ਵਿਚ ਮੈਂ ਈਸ਼੍ਵਰ ਬੁਧਿ ਕਰਕੇ ਪਰੀਤੀ ਨਹੀਂ ਕਰਦਾ ॥

ਹੇ ਪਰਮਾਤਮਾ ! ਹੋਰ ਸੰਸਾਰਕ ਖੂਹੇ ਯਾ ਕਿਸੇ ਵਿਸ਼ੇਸ਼ ਨਦੀ ਆਦਿਕ ਦੇ ਜਲ ਕੇਵਲ ਬਾਹਰ ਮੁਖੀ ਧੂਲੀ ਨੂੰ ਹੀ ਦੂਰ ਕਰ ਸਕਦੇ ਹਨ ਪਰੰਤੂ ਇਸ ਪਾਪਾਂ ਰੂਪੀ ਧੂਲੀ ਦੇ ਦੂਰ ਕਰਨ ਲਈ ਆਪ ਦੇ ਹੀ ਪਵਿੱਤ੍ਰ ਨਾਮ ਦਾ ਜਲ ਹੈ, ਇਸ ਵਾਸਤੇ ਉਸੀ ਆਪਦੇ ਨਾਮ ਰੂਪੀ ਜਲ ਨਾਲ ਆਪਦੇ ਅਰਾਧਨ ਰੂਪੀ ਚੰਦਨ ਨੂੰ ਮਥਨ ਕਰਕੇ ਅਰਥਾਤ ਜਪ ਕੇ ਫਿਰ ਆਪ ਨੂੰ ਹੀ ਰਿਦੇ ਵਿਚ ਧਾਰਨ ਕਰਦਾ ਹਾਂ, ਜਿਸ ਦਾ ਭਾਵ ਇਹ ਹੈ ਕਿ ਆਪ ਦਾ ਨਾਮ ਹੀ ਜਲ, ਚੰਦਨ ਅਤੇ ਉਸਦਾ ਰਗੜਨਾ ਆਦਿਕ ਜਾਨ ਕੇ ਫਿਰ ਆਪ ਨੂੰ ਹੀ ਅਰਪਨ ਕਰਕੇ ਆਪ ਦਾ ਹੀ ਸਮਰਨ ਕਰਨਾ ਮੈਂ ਉੱਤਮ ਜਾਨਦਾ ਹਾਂ ॥

ਹੇ ਪਰਮਾਤਮਾਂ ਇਹ ਅਗਯਾਨੀ ਜੀਵ ਜੋ ਦੀਵਿਆਂ ਵਿਚ ਤੇਲ ਅਰ ਬੱਤੀਆਂ ਪਾਕੇ ਜੋ ਇਕ ਤੁੱਛ ਅਤੇ ਮੈਲੀਆਂ ਵਸਤੂ ਖਿਨ ਭੰਗੂ ਅਤੇ ਤੇਰੀ ਕ੍ਰਿਤਮ ਹਨ ਉਨ੍ਹਾਂ ਦੇ ਨਾਲ ਤੈਨੂੰ ਪ੍ਰਕਾਸ਼ ਕਰਨਾ ਚਾਹੁੰਦੇ ਹਨ, ਸੋ ਮਹਾਂ ਅਗਯਾਨ ਦੇ ਕੁੰਡ ਵਿਚ ਗਿਰੇ ਹੋਏ ਹਨ, ਪਰੰਤੂ ਮੈਂ ਇਨ੍ਹਾਂ ਝੂਠੇ ਬਖੇੜਿਆਂ ਨੂੰ ਨਹੀਂ ਕਰਦਾ, ਕਿੰਤੂ ਮੈਂ ਆਪਦੇ ਨਾਮ ਦਾ ਹੀ ਦੀਵਾ ਅਤੇ ਨਾਮ ਦੀ ਹੀ ਉਸ ਵਿਚ ਬੱਤੀ ਅਰ ਤੇਲ ਸਮਝਦਾ ਹਾਂ ਜਿਸ ਵਿਚ ਕੋਈ ਅਸ਼ੁੱਧਤਾ ਨਹੀਂ ਹੈ ॥

ਫਿਰ ਜੋ ਲੋਗ ਇਨ੍ਹਾਂ ਮਿੱਟੀ ਦੇ ਸਥੂਲ ਦੀਵਿਆਂ ਵਿਚ ਬੱਤੀ ਅਤੇ ਤੇਲ ਪਾਕੇ ਤੇਰੇ ਅੱਗੇ ਆਰਤੀ ਕਰਦੇ ਹਨ ਸੋ ਭੁੱਲੇ ਹੋਏ ਭਟਕਦੇ ਹਨ, ਕਿਉਂਕਿ ਉਹ ਆਰਤੀ ਤੇਲ ਅਤੇ ਬੱਤੀ ਦੇ ਸੁੱਕ ਜਾਨ ਤੇ ਨਾਸ ਹੋ ਜਾਂਦੀ ਹੈ, ਇਸਤੇ ਬਿਨਾਂ ਉਹ ਇਕ ਤੁਛ ਜਗ੍ਹਾ ਪਰ ਅਪਨਾ ਥੋੜ੍ਹਾ ਜੇਹਾ ਪਰਕਾਸ਼ ਕਰ ਸਕਦੀ ਹੈ, ਇਸ ਵਾਸਤੇ ਹੇ ਪਰਮੇਸ਼ੂਰ ! ਮੈਂ ਆਪ ਦੇ ਨਾਮ ਦੀ ਹੀ ਪਵਿੱਤ੍ਰ ਜੋਤਿ ਜਗਾਈ ਹੈ, ਜਿਸ ਦੇ ਪ੍ਰਕਾਸ਼ ਨੇ ਸਾਰੇ ਭਵਨਾਂ ਵਿਚ ਪਰਕਾਸ਼ ਕੀਤਾ ਹੋਇਆ ਹੈ ।

ਹੇ ਪ੍ਰਭੂ ! ਜੋ ਤੇਰੀ ਆਰਤੀ ਧਾਗੇ ਵਿਚ ਫੁੱਲਾਂ ਦੀ ਮਾਲਾ ਪਰੋਕੇ ਕਰਦੇ ਹਨ ਸੋ ਭੀ ਆਪ ਦੇ ਤੱਤ ਥੋਂ ਭੁੱਲੇ ਹੋਏ ਹਨ ਕਿਉਂਕਿ ਉਹ ਧਾਗਾ ਅਤੇ ਫੁਲ ਇਕ ਤੁੱਛ ਪਦਾਰਥ ਹਨ, ਅਤੇ ਪਲ ਵਿਚ ਮੁਰਝਾ ਜਾਣੇ ਵਾਲੇ ਹਨ, ਇਸ ਵਾਸਤੇ ਮੈਂ ਉਨ੍ਹਾਂ ਤੁਛ ਵਸਤੂਆਂ ਦੀ ਜਗ੍ਹਾ ਆਪ ਦੇ ਪਵਿੱਤ੍ਰ ਨਾਮ ਦਾ ਹੀ ਧਾਗਾ ਅਤੇ ਉਸੇ ਦੇ ਫੁੱਲ ਬਨਾ ਕੇ ਪਰੋਂਦਾ ਅਰਥਾਤ ਵਿਚਾਰਦਾ ਹਾਂ, ਜਿਸ ਦੀ ਕੀਰਤੀ ਰੂਪੀ ਸੁਗੰਧੀ ਸਾਰੇ ਸੰਸਾਰ ਨੂੰ ਸੁਗੰਧਤ ਕਰ ਰਹੀ ਹੈ, ਇਸ ਤੇ ਬਿਨਾਂ ਜਿਤਨੀ ਹੋਰ ਬਨਸਪਤੀ ਦੇ ਪੱਤਰ ਅਤੇ ਫੁੱਲਾਂ ਦੀ ਆਪ ਦੇ ਅੱਗੇ ਰੱਖਕੇ ਭੇਟਾ ਕਰਨੀ ਹੈ ਸੋ ਭੀ ਅਤਿ ਅਸ਼ੁੱਧ ਹੈ, ਕਿਉਂਕਿ ਅਠਾਰਾਂ ਭਾਰ ਬਨਸਪਤੀ ਪਵਿੱਤ੍ਰ ਨਹੀਂ ਹੈ ਕਿੰਤੂ ਤੇਰੀ ਕੀਤੀ ਹੋਈ ਮਾਇਕ ਮਲ ਕਰਕੇ ਮਲਨ ਹੈ ਜਿਸ ਤੇ ਤੇਰੇ ਜੋਗ ਨਹੀਂ ਹੈ ॥

ਹੇ ਜਗਦੀਸ਼ੂਰ ਮੈਂ ਤੇਰੀਆਂ ਉਤਪਤ ਕੀਤੀਆਂ ਹੋਈਆਂ ਘੀਉ ਤੇਲ ਆਦਿਕ ਜੜ੍ਹ ਵਸਤੂਆਂ ਫਿਰ ਤੇਰੇ ਹੀ ਅੱਗੇ ਕਯਾ ਅਰਪਨ ਕਰਾਂ, ਜਿਸ ਤੇ ਮੈਂ ਉਨ੍ਹਾਂ ਨੂੰ ਦੇਂਦਾ ਹੋਇਆ ਪਰਮ ਲੱਜਤ ਹੁੰਦਾ ਹਾਂ, ਜੈਸਾ ਕਿ ਕਿਸੇ ਮਹਾਨ ਦਾਤੇ ਦੀ ਨਜ਼ਰ ਉਸੀ ਦੇ ਲੰਗਰ ਦੀ ਮੰਗੀ ਹੋਈ ਰੋਟੀ ਲੈਕੇ ਕੋਈ ਉਸੇ ਦੇ ਅੱਗੇ ਰੱਖੇ ਤਦ ਉਹ ਪੁਰਖ ਉਪਹਾਸ ਦੇ ਜੋਗ ਹੁੰਦਾ ਹੈ, ਇਸ ਵਾਸਤੇ ਮੈਂ ਇਹ ਆਪ ਦੀ ਕ੍ਰਿਤਮ ਵਸਤੂਆਂ ਆਪਦੇ ਸਨਮੁਖ ਅਰਪਦਾ ਮਹਾਂ ਲੱਜਤ ਹੁੰਦਾ ਹਾਂ, ਤਾਂ ਤੇ ਮੈਂ ਆਪਦੇ ਨਾਮ ਦਾ ਹੀ ਚਵਰ ਜੋ ਆਪਦੇ ਮਹਾਨ ਰਾਜਯ ਦੀ ਸਾਖੀ ਦੇਂਦਾ ਹੈ ਆਪ ਉੱਤੇ ਝੁਲਾ ਰਿਹਾ ਹਾਂ, ਜਿਸ ਤੇ ਹੋਰ ਕਿਸੇ ਵਿਸ਼ੇਸ਼ ਪਸ਼ੂ ਦੀ ਪੂਛ ਦਾ ਚੌਰ ਬਨਾਕੇ ਤੇਰੇ ਉੱਤੇ ਫੇਰਨਾ ਮੈਨੂੰ ਸ਼ੋਭਾ ਨਹੀਂ ਦੇਂਦਾ ॥

ਇਸ ਤੇ ਬਿਨਾਂ ਹੇ ਪਰਮ ਪਿਤਾ ਜਗਦੀਸ਼ੂਰ ! ਜੋ ਲੋਗ ਆਪ ਦੀ ਪੂਜਾ ਅਠਾਰਾਂ ਪੁਰਾਣਾਂ ਦੀ ਵਿਧੀਆਂ ਅਨੁ– ਸਾਰ ਅਤੇ ਅਠਾਹਟ ਤੀਰਥਾਂ ਪਰ ਸਮਯ ੨ ਪਰ ਜਾਕੇ ਕਈ ਪਰਕਾਰ ਦੇ ਜੀਵਾਦਿਕਾਂ ਦੀ ਬਲੀਆਂ ਕਰਕੇ ਕਰਦੇ ਹਨ ਸੋ ਮੈਂ ਉਨ੍ਹਾਂ ਪੁਰਖਾਂ ਨੂੰ ਭੀ ਆਪਦੇ ਤੱਤ ਗਯਾਨ ਦੇ ਭਾਗੀ ਨਹੀਂ ਜਾਨਦਾ, ਕਿੰਤੂ ਮੈਂ ਉਨ੍ਹਾਂ ਦੇ ਇਹਨਾਂ ਸਾਰੇ ਕਰਮਾਂ ਨੂੰ ਸੰਸਾਰਕ ਵਰਤੋਂ ਅਰਥਾਤ ਬਿਵਹਾਰ ਜਾਨਦਾ ਹਾਂ ਜਿਸ ਤੇ ਇਨਹਾਂ ਕਰਮਾਂ ਦਾ ਤੇਰੇ ਅਧਯਾਤਮਕ ਰਾਜ ਨਾਲ ਕੋਈ ਭੀ ਸੰਬੰਧ ਨਹੀਂ ਹੈ ॥

ਇਸ ਤੇ ਬਿਨਾਂ ਜੋ ਲੋਗ ਤੈਨੂੰ ਸੰਪੂਰਨ ਨਿਧੀਆਂ ਦੇ ਅਧਿ ਪਤੀ ਨੂੰ ਭੁੱਖਾ ਜਾਨ ਕੇ ਮੱਖਨ ਯਾ ਮਠਾਈ ਆਦਿਕ ਦਾ ਭੋਗ ਲਾਉਂਦੇ ਹਨ ਸੋ ਮਹਾਂ ਪਾਮਰ ਹਨ । ਕਿਉਂਕਿ ਉਹ ਆਪ ਨੂੰ ਭੀ ਅੰਨ ਜੀਵਾਂ ਦੀ ਤਰ੍ਹਾਂ ਭੁੱਖ ਪਯਾਸ ਵਾਲਾ ਕਲਪਨ ਕਰਦੇ ਹਨ ਪ੍ਰਭੂ ਮੈਂ ਆਪ ਦੇ ਨਾਮ ਦੀ ਹੀ ਆਰਤੀ ਕਰਕੇ ਫਿਰ ਆਪ ਦੇ ਸਚੇ ਨਾਮ ਦਾ ਜੋ ਉਤਮ ਭੋਗ ਹੈ ਜਿਸ ਦੇ ਭੋਗਨ ਤੇ ਫਿਰ ਮੁੜਕੇ ਇਸ ਪਰਾਣੀ ਨੂੰ ਤ੍ਰਿਸ਼ਨਾ ਰੂਪੀ ਭੁਖ ਨਹੀਂ ਸਤਾਉਂਦੀ ਭੋਗ ਲਗਾਉਨਾ ਉੱਤਮ ਜਾਨਦਾ ਹਾਂ ।

ਹੇ ਜਗਦੀਸ਼ੂਰ ਮੈਂ ਇਨਹਾਂ ਜਗਤ ਜੀਵਾਂ ਦੇ ਜਿਤਨੇ ਬਾਹਰ ਮੁਖੀ ਬਿਵਹਾਰ ਹਨ ਸੋ ਚੰਗੇ ਨਹੀਂ ਜਾਨਦਾ ਅਤੇ ਨਾ ਤੇਰੇ ਪਾਉਨ ਦੇ ਇਹ ਸਾਧਨ ਹੀ ਅੰਗੀਕਾਰ ਕਰਦਾ ਹਾਂ ॥

ਦੋਹਿਰਾ

ਦੇਖ ਭਗਤ ਰਵਿਦਾਸ ਜੀ ਜੋ ਈਸ਼ੂਰ ਦਾ ਦਾਸ ।
ਦੀਵੇ ਬਾਲਨ ਆਰਤੀ ਕਰਦਾ ਚਾਇ ਨਰਾਸ ।।੪੫।।

ਜਿਸ ਦੇ ਪੜ੍ਹੇ ਵਿਚਾਰਿਆਂ ਸੰਸਾ ਹੁੰਦਾ ਦੂਰ ।
ਅਗਯਾਨੀ ਜਨ ਦਾ ਲਹੇ ਸੁਣਕੇ ਸਗਲ ਗਰੂਰ ॥੪੬॥
ਕਯਾ ਹੁਣ ਭੀ ਬਾਕੀ ਰਿਹਾ ਤੇਰਾ ਕੁਝ ਤਕਰਾਰ ।
ਕਹੁ ਝਬਦੇ ਕੁਛ ਹੈ ਅਜੇ ਦੀਵਿਆਂ ਨਾਲ ਪਯਾਰ॥੪੭॥
ਨਿਰਾ ਪੁਰਾ ਹਠ ਨਾ ਕਰੀਂ ਮਨ ਦੀ ਅੱਖੀਂ ਖੋਲ ॥
ਗੁਰ ਨਾਨਕ ਅਰ ਭਗਤ ਦੀ ਬਾਣੀ ਹਿਰਦੇ ਤੋਲ॥੪੮॥

ਭਾਵ—

ਮੇਰੇ ਸੱਜਨ ਮਿਲਗੋਭਾ ਸਿੰਘ ਜੀ ਹੁਣ ਤੁਸੀਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮਾਨ ਹੀ ਉਨ੍ਹਾਂ ਦੇ ਮਗਰ ਚਲਨ ਵਾਲੀ ਭਗਤ ਰਵਿਦਾਸ ਜੀ ਦੀ ਬਾਣੀ ਨੂੰ ਸੁਨ ਲੀਤਾ ਹੈ ਜਿਸ ਤੇ ਇਨ੍ਹਾਂ ਨੇ ਭੀ ਦੀਵੇ ਅਰ ਧੂਪ ਵਾਲੀ ਆਰਤੀ ਨੂੰ ਨਿੰਦਕ ਦੱਸ ਕੇ ਕੇਵਲ ਅਕਾਲ ਪੁਰਖ ਦੇ ਅਰਾਧਨ ਨੂੰ ਹੀ ਉੱਤਮ ਕਥਨ ਕੀਤਾ ਹੈ, ਸੋ ਤੁਸੀਂ ਹੁਣ ਦੱਸੋ ਜੋ ਅਜੇ ਭੀ ਕੁਝ ਬਾਕੀ ਸੰਸਾ ਹੈ ? ਨਿਰਾ ਹਠ ਕਰਨਾ ਹੀ ਉੱਤਮ ਨਹੀਂ ਹੁੰਦਾ ਕਿੰਤੂ ਅਪਨੀ ਬੁਧਿ ਦੇ ਨੇਤਰਾਂ ਨਾਲ ਸਾਰ ਅਸਾਰ ਦਾ ਦੇਖਨਾ ਇੱਕ ਜ਼ਰੂਰੀ ਵਸਤੂ ਹੈ ਤਾਂਤੇ ਜੋ ਹੁਨ ਭੀ ਤੁਹਾਡੇ ਮਨ ਵਿੱਚ ਸ਼ੰਕਾ ਹੈ ਸੋ ਖੋਲ੍ਹ ਕੇ ਦੱਸੋ ॥

## ਮਿਲਗੋਭਾ ਸਿੰਘ

ਦੋਹਿਰਾ

ਭਾਵੇਂ ਸ੍ਰੀ ਰਵਿਦਾਸ ਨੇ ਕਹੀ ਆਰਤੀ ਸੱਤ ।
ਗੁਰੂ ਨਾਨਕ ਜੀ ਨਾਲ ਹੀ ਮਿਲਦਾ ਜਿਸਦਾ ਮੱਤ॥੪੯॥
ਪਰ ਜੋ ਭਗਤ ਗੋਬਿੰਦ ਦਾ ਨਾਮ ਜਿਸੇ ਸ੍ਰੀ ਸੈਣ ।
ਧੂਪ ਦੀਪ ਘਿਰਤ ਆਰਤੀ ਕਰਨੀ ਦੱਸੇ ਐਣ ॥੫੦॥
ਫਿਰ ਉਸ ਵਿੱਚ ਕਿਆ ਰਹਿ ਗਿਆ ਤੇਰੇ ਮਨ ਮਹਿ ਭੇਦ ?
ਜੇ ਭਗਤਾਂ ਦਾ ਆਖਨਾ ਹੈ ਸਮਸਰ ਨਿਹ ਖੇਦ ॥੫੧॥

ਭਾਵ—

ਮੇਰੇ ਪਯਾਰੇ ਭਾਈ ਖਾਲਸਾ ਜੀ ! ਜੋ ਤੁਸੀਂ ਭਗਤ ਰਵਿਦਾਸ ਜੀ ਦੀ ਆਰਤੀ ਦੁਆਰਾ ਦੀਵੇ ਜਗਾਉਨ ਵਾਲੀ ਆਰਤੀ ਦਾ ਖੰਡਨ ਕੀਤਾ ਹੈ ਸੋ ਭਾਵੇਂ ਸੱਤ ਹੈ ਪਰ ਇਸੇ ਤਰਾਂ ਮੈਂ ਤੁਹਾਨੂੰ ਦੂਸਰੇ ਭਗਤ ਦੀ ਆਰਤੀ ਦੁਆਰਾ ਇਹ ਸਿੱਧ ਕਰਦਾ ਹਾਂ ਕਿ ਸ੍ਰੀ ਸੈਣ ਜੀ ਨੇ ਇਸ ਤੇ ਉਲਟ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੀ ਧੂਪ ਦੀਪ ਅਤੇ ਘਿਰਤ ਆਦਿਕ ਨੂੰ ਸਾਜ ਕੇ ਆਰਤੀ ਕਰਨੀ ਦੱਸੀ ਹੈ, ਪ੍ਰੰਤੂ ਜਦ ਅਸੀਂ ਇਨ੍ਹਾਂ ਦੋਨਾਂ ਭਗਤਾਂ ਨੂੰ ਇੱਕ ਬਰਾਬਰ ਜਾਨਦੇ ਹਾਂ ਤਾਂ ਸੈਣ ਜੀ ਦੀ ਆਗਯਾਨੁਸਾਰ ਸਾਨੂੰ ਧੂਪ ਦੀਪ ਅਤੇ ਘੀਉ ਦੀ ਰੌਸ਼ਨੀ ਵਾਲੀ ਆਰਤੀ ਕਰਨ ਤੇ ਭੀ ਹਟਨਾ ਨਹੀਂ ਚਾਹੀਦਾ ਜੈਸਾ ਕਿ ਸੈਣ ਜੀ ਉਸ ਅਕਾਲ ਪੁਰਖ ਦੇ ਅਰਾਧਨ ਲਈ ਅਪਨੀ ਆਰਤੀ ਇਸ ਤਰਾਂ ਕਥਨ ਕਰਦੇ ਹਨ :—

## ਧਥਾ ਧਨਾਸਰੀ ਸ੍ਰੀ ਸੈਣ

ਧੂਪ ਦੀਪ ਘ੍ਰਿਤ ਸਾਜ ਆਰਤੀ । ਵਾਰਨੇ ਜਾਉ ਕਮਲਾਪਤੀ ॥ ੧ ॥ ਮੰਗਲਾ ਹਰਿ ਮੰਗਲਾ ॥ ਨਿਤ ਮੰਗਲ ਰਾਜਾ ਰਾਮ ਰਾਇਕੋ ॥ ੧ ॥ ਰਹਾਉ ॥ ਊਤਮ ਦੀਅਰਾ ਨਿਰਮਲ ਬਾਤੀ ॥ ਤੁਹੀ ਨਿਰੰਜਨ ਕਮਲਾ ਪਤੀ ॥ ੨ ॥ ਰਾਮ ਭਗਤ ਰਾਮਾਨੰਦ ਜਾਨੈ ॥ ਪੂਰਨ ਪਰਮਾ ਨੰਦ ਬਖਾਨੈ ॥ ੩ ॥ ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥ ੪ ॥ ੨ ॥

ਦੋਹਿਰਾ

ਦੇਖਯਾ ਦੱਸੇ ਘੀਉ ਦੇ ਬਾਲੋ ਦੀਵੇ ਚਾਇ ।
ਮੰਗਲ ਕਰੀਯਹੁ ਰਾਮ ਦਾ ਨਿਰਮਲ ਬਾਂਤੀ ਪਾਇ ॥
ਕਹੁ ਹੁਣ ਬਾਕੀ ਕਿਆ ਰਿਹਾ ਇਸ ਦੇ ਵਿੱਚ ਲੁਕਾਉ ?
ਇਸ ਵਿੱਚ ਤੇਰਾ ਚਲਸੀ ਮੂਲ ਨ ਕੋਈ ਦਾਉ ॥੫੩॥

## ਖਾਲਸਾ

ਦੋਹਿਰਾ

ਕਯਾ ਮੈਂ ਦੱਸਾਂ ਤੁੱਧ ਦੀ ਬੁੱਧੀ ਦਾ ਪ੍ਰਤਾਪ ।
ਬਦੋ ਬਦੀ ਜੋ ਲੇਵੰਦੀ ਅਪਨੇ ਸਿਰ ਪਰ ਪਾਪ ॥੫੪॥
ਬੱਚੇ ਵਾਂਗਰ ਤੁੱਧ ਨੂੰ ਹੈ ਦੀਵਿਆਂ ਦਾ ਚਾਉ ।
ਜਿਸ ਤੇ ਡਾਢਾ ਰੱਖਦਾ ਚਮਕ ਦਮਕ ਦਾ ਭਾਉ ।.੫੫॥
ਸਮੁੰਦ ਜੀਵ ਦਾ ਜਾਪਦਾ ਤੂੰ ਕੋਈ ਅਵਤਾਰ ॥
ਜੋ ਅਗਨੀ ਨੂੰ ਆਪਨਾ ਸਮਝੇ ਵਡਾ ਅਧਾਰ ॥੫੬॥
ਯਾ ਤੇਰਾ ਘਰ ਹੋਵਸੀ ਆਤਸ਼ ਬਾਜ਼ਾਂ ਕੋਲ ॥
ਦੇਖ ਅਨਾਰਾਂ ਚਲਦਿਆਂ ਜਾਂਦਾ ਹੈ ਮਨ ਡੋਲ ॥੫੭॥
ਚਮਤਕਾਰ ਨੂੰ ਦੇਖਕੇ ਇਤਨਾ ਬੈਠਾ ਫੁੱਲ ।
ਗੁਰਮਤ ਨਿੰਦਤ ਕਰਮ ਭੀ ਸਮਝੇ ਚੰਗਾ ਭੁੱਲ ॥ ੫੮ ॥
ਸੈਣ ਭਗਤ ਦੇ ਕਥਨ ਦਾ ਜਾਤਾ ਅਰਥ ਨ ਕੁੱਝ ।
ਕੇਵਲ ਘੀ ਦੇ ਨਾਮ ਪਰ ਐਵੇਂ ਬੈਠਾ ਰੁੱਝ ॥ ੫੯ ॥

ਭਾਵ—

ਭਾਈ ਮਿਲਗੋਭਾ ਸਿੰਘ ਜੀ ! ਪ੍ਰਤੀਤ ਹੁੰਦਾ ਹੈ ਕਿ

ਤੁਹਾਨੂੰ ਵਿੱਦਯਾ ਤੇ ਹੀਨ ਹੋਣੇ ਦੇ ਨਾਲ ਕੁਝ ਬੁਧਿ ਦੀ ਭੀ ਬਹੁਤ ਹੀ ਕਮੀਂ ਹੈ, ਕਿਉਂਕਿ ਤੁਹਾਡੇ ਮਨ ਨੂੰ ਬਾਲਕਾਂ ਵਾਂਗ ਦੀਵੇ ਜਗਾਨੇ ਅਰ ਹੱਥਾਂ ਵਿੱਚ ਲੈਕੇ ਘੁਮਾਉਨੇ ਹੀ ਚੰਗੇ ਪ੍ਰਤੀਤ ਹੁੰਦੇ ਹਨ ਅਰ ਆਪਦੀ ਅਜੇਹੀ ਦੀਪਕ ਪ੍ਰੀਤੀ ਦਸਦੀ ਹੈ ਜੋ ਯਾ ਤਾਂ ਤੁਸੀਂ ਸਮੁੰਦ ਜੀਵ ਦਾ, ਜੋ ਅਗਨੀ ਵਿੱਚ ਰਹਿੰਦਾ ਹੈ ਅਰ ਉਸੇ ਵਿੱਚ ਆਨੰਦ ਮੰਨ-ਦਾ ਹੈ, ਕੋਈ ਅਵਤਾਰ ਹੋਂ ਯਾ ਕਿਤੇ ਤੁਹਾਡਾ ਘਰ ਕਿਨਾਂ ਆਤਸ਼ ਬਾਜ਼ਾਂ ਕੋਲ ਹੋਣਾ ਹੈ, ਜਿਸਤੇ ਬਚਪਨ ਵਿੱਚ ਹੀ ਅਨਾਰ ਅਤੇ ਚਰਖੀਆਂ ਚਲਦੀਆਂ ਦੇਖਕੇ ਪਰਸਿੰਨ ਹੁੰਦੇ ਰਹੇ ਹੋਵੋਗੇ। ਪਰੰਤੂ ਮੈਂ ਜਾਣਦਾ ਹਾਂ ਕਿ ਆਪਨੂੰ ਸ੍ਰੀ ਸੈਣ ਜੀ ਦੀ ਆਰਤੀ ਦਾ ਅਸਲੀ ਅਰਥ ਨਹੀਂ ਆਉਂਦਾ, ਜਿਸ ਤੇ ਤੁਸੀਂ ਇਹ ਸ਼ੰਕਾ ਕੀਤਾ ਹੈ, ਕਿੰਤੂ ਜੇ ਤੁਸੀਂ ਇਸ ਸ਼ਬਦ ਦਾ ਪੂਰਬ ਅਪਰ ਵਿਚਾਰਦੇ ਤਾਂ ਇਜੇਹਾ ਖਯਾਲ ਕਦੇ ਭੀ ਨਾ ਕਰਦੇ, ਜਿਸਤੇ ਹੁਣ ਭਗਤ ਜੀ ਦੇ ਕਥਨ ਦਾ ਅਰਥ ਤੁਹਾਨੂੰ ਖੋਲ੍ਹਕੇ ਦਸਦਾ ਹਾਂ ॥

ਇਹ ਭਗਤ ਭੀ ਅਪਨੇ ਮਨ ਦੇ ਹੁਲਾਸ ਨਾਲ ਪ੍ਰਾਰਥਨਾ ਕਰਦੇ ਹੋਏ ਅੰਨਮਤੀ ਰੀਤੀ ਤੇ ਉਲਟ ਇਸ ਪ੍ਰਕਾਰ ਕਥਨ ਕਰਦੇ ਹਨ ਕਿ ਹੇ ਮਾਇਆ ਦੇ ਅਧਿ-ਪਤਿ ਅਕਾਲ ਪੁਰਖ ਮੈਂ ਤੇਰੇ ਅੱਗੇ ਤੇਰੇ ਨਾਮ ਦਾ ਹੀ ਧੂਪ ਦੀਪ ਅਤੇ ਘ੍ਰਿਤ ਸਾਜ ਕੇ ਆਰਤੀ ਕਰਦਾ ਹਾਂ ਜਿਸ ਤੇ ਹੇ ਲੱਛਮੀ ! ਅਰਥਾਤ ਸੰਪੂਰਨ ਸਾਮੱਗ੍ਰੀ ਦੇ ਪਤਿ ! ਮੈਂ ਤੇਰੇ ਅਤੁੱਲ ਪ੍ਰਤਾਪ ਉੱਤੇ ਬਲਿਹਾਰੇ ਜਾਂਦਾ ਹਾਂ, ਜਿਸ ਤੇ ਹੇ ਪ੍ਰਭੂ ! ਆਪ ਸੰਪੂਰਨ ਮੰਗਲਾਂ ਦੇ ਮੰਗਲ ਹੋ, ਇਸ ਵਾਸਤੇ ਹੇ ਮੰਗਲ ਸਰੂਪ ਪਰਮਾਤਮਾਂ ! ਆਪ ਨੂੰ ਸਦਾ ਹੀ ਮੰਗਲ ਹੋਵੇ, ਕਿਉਂਕਿ ਆਪ ਨਿੱਤ ਸਰੂਪ ਹੋ ਅਤੇ ਸੰਸਾਰਕ ਰਾਜਿਆਂ ਦੇ ਅਧਿਰਾਜ ਚੱਕ੍ਰਵਰਤੀ ਮਹਾਰਾਜੇ ਹੋ ਅਰਥਾਤ ਸਾਰੇ ਬ੍ਰਹਮੰਡਾਂ ਵਿੱਚ ਬਜਾਪਕ ਅਤੇ ਸੱਤ ਸਰੂਪ ਹੋ, ਇਸੀ ਤੇ ਆਪ ਦਾ ਮੰਗਲ ਭੀ ਨਿੱਤ ਹੈ।

ਉੱਪਰ ਕਹੇ ਹੋਏ ਧੂਪ ਦੀਪ ਅਤੇ ਘ੍ਰਿਤ ਦਾ ਅਰਥ ਅਗਲੀ ਤੁਕ ਵਿੱਚ ਸ੍ਰੀ ਸੈਣ ਜੀ ਇਸ ਤਰ੍ਹਾਂ ਪਰਗਟ ਕਰਦੇ ਹਨ ਕਿ ਹੇ ਜਗਦੀਸ਼ੂਰ ਮੈਂ ਕਿਸੇ ਜੜ੍ਹ ਧੂਪ ਦੀਪ ਦੀ ਆਰਤੀ ਜਗਾ ਕੇ ਆਪ ਦੇ ਸਨਮੁਖ ਪ੍ਰਾਰਥਨਾ ਨਹੀਂ ਕਰਦਾ, ਕਿੰਤੂ ਤੂੰ ਮੇਰਾ ਆਰਤੀ ਕਰਨ ਲਈ ਉੱਤਮ ਦੀਵਾ ਅਤੇ ਤੇਰੇ ਨਾਮ ਦੀ ਹੀ ਨਿਰਮਲ ਬੱਤੀ ਹੈ, ਤਾਂਤੇ ਹੇ ਕਵਲਾਪਤੀ ਮੇਰੀ ਧੂਪ ਦੀਪ ਕੇਵਲ ਤੂੰਹੇਂ ਹੈਂ, ਇਸਤੇ ਬਿਨਾ ਉਹ ਦੀਪਕ ਜੋ ਸੰਸਾਰੀ ਜੀਵ ਜਗਾਉਂਦੇ ਹਨ ਸੋ ਕਦੇ ਭੀ ਪਵਿੱਤ੍ਰ ਨਹੀਂ ਸਮਝੇ ਜਾਂਦੇ, ਸਗੋਂ ਉਹ ਐਥੋਂ ਤੱਕ ਅਪਵਿੱਤ੍ਰ ਖਯਾਲ ਕੀਤੇ ਜਾਂਦੇ ਹਨ ਕਿ ਉਨ੍ਹਾਂ ਦੀਪਕਾਂ ਨੂੰ ਹੱਥ ਲਾਕੇ ਜਿਤਨਾ ਚਿਰ ਪੁਰਖ ਧੋ ਨਾ ਲਏ ਉਤਨਾ ਚਿਰ ਪ੍ਰਸ਼ਾਦੇ ਨੂੰ ਨਹੀਂ ਛੂੰਹਿੰਦੇ, ਇਸੀ ਤਰਾਂ ਉਹ ਬੱਤੀ ਜੋ ਰੂੰਈ ਆਦਿਕ ਦੀ ਹੈ ਉਸ ਨੂੰ ਭੀ ਲੋਗ ਨਿਰਮਲ ਨਹੀਂ ਜਾਨਦੇ ਕਿੰਤੂ ਉਸ ਨੂੰ ਭੀ ਇੱਕ ਜਲੇ ਹੋਏ ਮੁਰ-ਦਾਰ ਦੀ ਤਰ੍ਹਾਂ ਜਾਨ੍ਕੇ ਹੱਥ ਲਾਉਨਾ ਬੁਰਾ ਸਮਝਦੇ ਹਨ, ਜਿਸ ਤੇ ਇਹ ਜਗਾ ਕੇ ਤੇਰੇ ਅੱਗੇ ਘੁਮਾਉਂਨਾ ਬਿੱਲ ਕੁੱਲ ਅਸ਼ੁੱਧ ਅਤੇ ਮਲਨ ਹਨ ਤਾਂਤੇ ਮੈਂ ਐਸੀ ਮਲਨ ਵਸਤੂਆਂ ਦਾ ਤੇਰੇ ਅੱਗੇ ਅਰਪਨ ਕਰਨਾ ਮਹਾਂ ਅਜੋਗ ਸਮਝਦਾ ਹਾਂ, ਇਸ ਵਾਸਤੇ ਹੇ ਅਕਾਲ ਪੁਰਖ ਮੇਰੇ ਵਾਸਤੇ ਉੱਤਮ ਦੀਪਕ ਅਤੇ ਨਿਰਮਲ ਬੱਤੀ ਕੇਵਲ ਤੇਰਾ ਹੀ ਨਾਮ ਹੈ ॥

ਇਸ ਤੇਰੇ ਗਜਾਨ ਸਰੂਪ ਪ੍ਰਕਾਸ਼ਕ ਦੀਪਕ ਦੇ ਪਰਕਾਸ਼ ਨਾਲ ਹੇ ਪਰੀ ਪੂਰਨ ਪਰਮਾਤਮਾਂ ! ਤੇਰੇ ਭਗਤ ਜਨ ਤੇਰੇ ਪਰੀ ਪੂਰਨ ਆਨੰਦ ਨੂੰ ਜਾਣ ਰਹੇ ਹਨ ਜਿਸ ਤੇ ਉਹ ਪਰੀ ਪੂਰਣ ਆਨੰਦ ਨੂੰ ਜਾਣ ਕੇ ਹੋਰ ਸੰਸਾਰਕ ਪ੍ਰਾਣੀਆਂ ਪਰ ਪ੍ਰਗਟ ਕਰ ਰਹੇ ਹਨ ਇਸੀ ਤੇ ਉਹ ਮੁਕਤਾ ਨੰਦ ਨੂੰ ਪ੍ਰਾਪਤ ਹੁੰਦੇ ਹਨ, ਤਾਂਤੇ ਹੇ ਮਦਨ ਮੂਰਤਿ ਅਰਥਾਤ ਮਨ ਨੂੰ ਮੋਹਨ ਹਾਰੇ ਯਾ ਆਕਰਖਜਣ ਕਰਨ ਵਾਲੀ ਮੂਰਤੀ ਵਾਲੇ ਪ੍ਰਕਾਸ਼ਕ ਜਗਤੇਸ਼ੂਰ ਮੈਂ ਇਸ ਪਰਕਾਰ ਦੀ ਪਵਿੱਤ੍ਰ ਆਰਤੀ ਨਾਲ ਆਪਦਾ ਅਰਾਧਨ ਕਰਕੇ ਪਰਮਾਨੰਦ ਨੂੰ ਪਰਾਪਤ ਹੋ ਰਿਹਾ ਹਾਂ ਕਿਉਂਕਿ ਆਪ ਦਾ ਸਮਰਨ ਸੰਪੂਰਨ ਸੰਸਾਰ ਸਾਗਰ ਦੇ ਭਜਦਾਇਕ ਭਜਾਨਕ ਲਹਿਰਾਂ ਤੇ ਤਾਰਨੇ ਵਾਲਾ ਹੈ ॥

ਦੋਹਿਰਾ

ਸੁਣ ਲੀਤਾ ਤੈਂ ਭਗਤ ਦਾ ਜੋ ਕੁਛ ਪਰਮ ਸਿਧਾਂਤ ।
ਤਾਂਤੇ ਤਜ ਕਰ ਦੀਪਕਾ ਭਜੋ ਈਸ ਏਕਾਂਤ ॥ ੯੦ ॥
ਜੇ ਇਸ ਵਿੱਚ ਕੁਛ ਸ਼ੰਕ ਹੈ ਤਾਂ ਕਹੁ ਮੈਨੂੰ ਫੇਰ ।
ਜਿਸ ਦੇ ਉੱਤਰ ਦੇਨ ਵਿੱਚ ਕਰਾਂ ਨ ਰੰਚਕ ਦੇਰ ॥੯੧॥

## ਮਿਲਗੋਭਾ ਸਿੰਘ

ਦੋਹਿਰਾ

ਇਸ ਵਿੱਚ ਸ਼ੰਕਾ ਦੋਇ ਹਨ ਜੋ ਮੇਰੇ ਮਨ ਮਾਂਹਿ ।
ਸੋ ਪ੍ਰਗਟ ਕਰਨੇ ਬਿਨਾਂ ਮੈਂ ਭੀ ਰਹਿੰਦਾ ਨਾਂਹਿ ॥ ੯੨ ॥
ਧੂਪ ਦੀਪ ਘਿਰਤ ਸਾਜ ਦਾ ਕਰੈਂ ਅਰਥ ਹਰਨਾਮ ।

ਸੋ ਮਨ ਵਿੱਚ ਨਹਿੰ ਆਵੰਦਾ ਸੁਨੋ ਸਾਚ ਅਭਿਰਾਮ ॥੬੩॥
ਦੂਜ ਤੇਰਾ ਹੀ ਕਥਨ ਨਹੀਂ ਮਾਨਨੇ ਜੋਗ ।
ਸੰਪ੍ਰਦਾਈ ਅਰਥ ਕਿਆ ਕਹਣ ਪੁਰਾਣੇ ਲੋਗ ।। ੬੪ ॥

ਭਾਵ—

ਹੇ ਭਾਈ ਖਾਲਸਾ ਜੀ ! ਆਪ ਦੇ ਅਰਥ ਤਾਂ ਬੇਸ਼ਕ ਸੱਚੇ ਹੋਣਗੇ ਪਰ ਫਿਰ ਭੀ ਮੈਨੂੰ ਇਸ ਵਿੱਚ ਦੋ ਸ਼ੰਕਾ ਉਤਪਤ ਹੁੰਦੀਆਂ ਹਨ, ਜਿਨ੍ਹਾਂ ਵਿੱਚੋਂ ਪਹਿਲੀ ਤਾਂ ਇਹ ਹੈ ਕਿ ਜਿਸ ਤਰ੍ਹਾਂ ਸ੍ਰੀ ਸੈਣ ਜੀ ਨੇ ਦੀਵਾ ਅਤੇ ਬੱਤੀ ਕੇਵਲ ਪਰਮਾਤਮਾਂ ਦੇ ਨਾਮ ਨੂੰ ਹੀ ਕਥਨ ਕੀਤਾ ਹੈ । ਉਸੇ ਤਰ੍ਹਾਂ ਉਸ ਨੇ ਧੂਪ ਅਤੇ ਘੀਉ ਦਾ ਨਾਮ ਨਹੀਂ ਲੀਤਾ ਜਿਸ ਤੇ ਮਨ ਵਿੱਚ ਸ਼ੰਕਾ ਰਹਿੰਦੀ ਹੈ ਕਿ ਜੇ ਭਗਤ ਦਾ ਇਸ ਆਰਤੀ ਦੇ ਨਖੇਧ ਵਿੱਚ ਤਾਤਪ੍ਰਜ ਹੁੰਦਾ ਤਾਂ ਇਨ੍ਹਾਂ ਦੋਹਾਂ ਵਸਤੂਆਂ ਦਾ ਨਾਮ ਭੀ ਅਵਸ਼ਜ ਲੈਂਦਾ ਪ੍ਰੰਤੂ ਉਨ੍ਹਾਂ ਦਾ ਕੇਵਲ ਦੀਵੇ ਬੱਤੀ ਪਰ ਹੀ ਪਰਮੇਸ਼ੂਰ ਦਾ ਨਾਮ ਲੈਣਾ ਅਰ ਧੂਪ ਘ੍ਰਿਤ ਆਦਿਕ ਦਾ ਛੱਡ ਦੇਣਾ ਸਾਬਤ ਕਰਦਾ ਹੈ ਕਿ ਦਾਲ ਵਿੱਚ ਕੁਝ ਕਾਲਾ ੨ ਜ਼ਰੂਰ ਹੈ, ਜੋ ਭਗਤ ਜੀ ਛੱਡ ਗਏ ਹਨ ।।

ਇਸ ਤੇ ਅੱਗੇ ਦੂਸਰੀ ਸ਼ੰਕਾ ਹੈ ਕਿ ਇਸ ਤਰ੍ਹਾਂ ਦਾ ਅਰਥ ਕੇਵਲ ਤੁਸੀਂ ਹੀਂ ਕਰਦੇ ਹੋ ਉਸ ਨਾਲ ਸੰਪਰ-ਦਾਈ ਅਰਥਾਂ ਦੀ, ਜੋ ਪੁਰਾਣੇ ਟੀਕਾ-ਕਾਰਾਂ ਨੇ ਕੀਤੇ ਹਨ, ਸੰਮਤੀ ਲੀਤੇ ਬਿਨਾਂ ਨਿਰਾ ਆਪ ਦੇ ਹੀ ਕਥਨ ਪਰ ਵਿਸ਼੍ਵਾਸ ਕਰਨਾ ਪੁਰਖ ਨੂੰ ਸੰਸੇ ਵਿੱਚ ਪਾ ਸਕਦਾ ਹੈ ਇਸ ਵਾਸਤੇ ਆਪ ਦੇ ਕਥਨ ਵਿੱਚ ਜੋ ਇਹ ਦੋਵੇਂ ਸ਼ੰਕਾ ਹਨ ਸੋ ਮੈਨੂੰ ਨਿਰਸੰਦੇਹ ਨਹੀਂ ਹੋਨ ਦੇਂਦੀਆਂ ॥

## ਖਾਲਸਾ

ਦੋਹਿਰਾ

ਇਹ ਸ਼ੰਕਾ ਦੋਨੋਂ ਨਹੀਂ ਕਰਨੇ ਜੋਗ ਵਿਚਾਰ ।
ਮ੍ਰਿਗ ਤ੍ਰਿਸ਼ਨਾ ਦੇ ਤਰਨ ਨੂੰ ਉੱਦਮ ਕਰਹੁ ਨ ਯਾਰ ॥੬੫॥
ਥੋੜਾ ਜੇਹਾ ਸਮਝੀਏ ਜੋ ਇਸ ਵਿੱਚ ਹੈ ਭੇਦ ।
ਜਿਸਤੇ ਸਾਰਾ ਮਿਟੇਗਾ ਤੁਮਰੇ ਮਨ ਦਾ ਖੇਦ ॥੬੬॥

ਭਾਵ—

ਅਹੋ ਮਿਲਗੋਭਾ ਸਿੰਘ ਜੀ ! ਆਪ ਦੀਆਂ ਇਹ ਦੋਨੋਂ ਸ਼ੰਕਾ ਇਸ ਤਰ੍ਹਾਂ ਹਨ ਜਿਸ ਤਰ੍ਹਾਂ ਮ੍ਰਿਗ ਤ੍ਰਿਸ਼ਨਾ ਦਾ ਜਲ ਹੁੰਦਾ ਹੈ ਕਿਉਂਕਿ ਜੋ ਆਦਮੀ ਉਸ ਵਿੱਚ ਸੱਤ ਬੁੱਧੀ ਨਹੀਂ ਰੱਖਦਾ ਸੋ ਉਸ ਦੇ ਪਾਰ ਹੋਨ ਲਈ ਬੇੜੀ ਯਾ ਤੁੱਲਹਾ ਆਦਿਕ ਬਨਾਉਣ ਦੀ ਇੱਛਾ ਭੀ ਨਹੀਂ ਕਰਦਾ, ਇਸੀ ਪ੍ਰਕਾਰ ਮੈਂ ਤੇਰੀ ਸ਼ੰਕਾ ਨੂੰ ਸਰਬਥਾ ਮਿੱਥਜਾ ਜਾਨ ਕੇ ਇਸ ਦੇ ਦੂਰ ਕਰਨ ਲਈ ਕਿਸੇ ਯੁਕਤੀ ਅਤੇ ਉਕਤੀ ਰੂਪ ਤੁਲਹੇ ਦੀ ਲੋੜ ਨਹੀਂ ਜਾਨਦਾ, ਕਿੰਤੂ ਜਿਸ ਪ੍ਰਕਾਰ ਉਸ ਅਗਜਾਨੀ ਲਈ "ਇਹ ਨਦੀ ਨਹੀਂ" ਆਖਨਾ ਹੀ ਠੀਕ ਹੈ । ਇਸ ਤਰ੍ਹਾਂ ਤੇਰੇ ਤਾਈਂ ਭੀ "ਤੇਰਾ ਵਿਚਾਰ ਅਜੋਗ ਹੈ" ਆਖਨਾ ਠੀਕ ਪ੍ਰਤੀਤ ਹੁੰਦਾ ਹੈ ॥

ਫਿਰ ਤੇਰੀ ਭੀ ਪਹਿਲੀ ਸ਼ੰਕਾ ਦਾ ਤਾਂ ਇਤਨਾ ਹੀ ਉੱਤ੍ਰ ਹੈ ਕਿ ਪਦਾਂ ਵਿੱਚ ਸਦਾ ਹੀ ਅਧਜਾਹਾਰ ਹੁੰਦਾ ਹੈ ਜੋ ਉਨ੍ਹਾਂ ਦੇ ਅਰਥ ਨੂੰ ਪੂਰਾ ਕਰਨ ਦੀ ਸ਼ਕਤੀ ਰਖਦਾ ਹੈ ਜਿਸ ਤਰ੍ਹਾਂ ਕੋਈ ਆਖੇ ਕਿ "ਰਥ ਜਾਏਗਾ" ਇਸ ਤੇ ਇਤਨੀ ਬਾਤ ਸੁਨ ਕੇ ਕਿ ਰਥ ਨਾਉਂ ਵਾਲਾ ਇਕ ਕਾਠ ਅਤੇ ਪਿੱਤਲ ਲੋਹੇ ਦਾ ਬਣਿਆ ਹੋਇਆ ਅਸਵਾਰੀ ਲਈ ਯੰਤ੍ਰ ਹੈ ਆਪੇ ਹੀ ਗਜਾਨ ਹੋ ਜਾਂਦਾ ਹੈ ਕਿ ਉਸ ਦੇ ਨਾਲ ਘੋੜੇ ਅਰ ਪੁਰਖ ਭੀ ਜ਼ਰੂਰ ਜਾਨਗੇ ॥

ਇਸੀ ਤਰ੍ਹਾਂ ਭਗਤ ਸੈਣ ਜੀ ਨੇ ਜਦ ਆਰਤੀ ਵਿਚ ਦੀਵਾ ਅਤੇ ਬੱਤੀ ਪਰਮੇਸ਼ੂਰ ਦੇ ਨਾਮ ਨੂੰ ਕਥਨ ਕਰ ਦਿੱਤਾ ਤਦ ਇਹ ਸੁਭਾਵਿਕ ਹੀ ਗਜਾਨ ਹੋ ਗਿਆ ਕਿ ਧੂਪ ਅਤੇ ਘਿਉ ਭੀ ਪਰਮੇਸ਼ੂਰ ਦਾ ਨਾਮ ਹੀ ਉਸ ਨੇ ਅੰਗੀਕਾਰ ਕੀਤਾ ਹੈ, ਕਿਉਂਕਿ ਐਸੇ ਵਾਕ ਸਦਾ ਹੀ ਪੁਰਖਾਂ ਦੇ ਬੋਲ ਚਾਲ ਵਾਲੇ ਵਰਤੀਰੇ ਵਿਚ ਆਉਂਦੇ ਰਹਿੰਦੇ ਹਨ, ਫਿਰ ਇਸ ਵਿਚ ਆਪ ਦੀ ਸ਼ੰਕਾ ਕਰਨੀ ਕੋਈ ਬੁੱਧਿ ਮਤਾ ਨੂੰ ਪਰਗਟ ਨਹੀਂ ਕਰਦੀ ਕਿੰਤੂ ਆਪਦੀ ਅਵਿੱਦਜਾ ਦਾ ਇਕ ਨਮੂਨਾ ਸਿੱਧ ਕਰਦੀ ਹੈ ।

ਦੋਹਿਰਾ

ਸੰਪ੍ਰਦਾਈ ਅਰਥ ਪਰ ਜੇ ਤੇਰਾ ਵਿਸ਼੍ਵਾਸ਼ ।
ਸੋ ਭੀ ਨਿਸਚੇ ਕਰ ਸੁਨੋ ਹੋਵੇ ਨਾਂਹਿ ਨਿਰਾਸ ॥ ੬੭ ॥

ਭਾਵ

ਦੂਸਰੀ ਸ਼ੰਕਾ ਜੋ ਤੁਸੀਂ ਇਹ ਕੀਤੀ ਹੈ ਕਿ ਸੰਪ੍ਰਦਾਈ ਅਰਥ ਭੀ ਦੇਖਨੇ ਚਾਹੀਏ, ਕਿ ਇਹ ਸ਼ਬਦ ਦਾ ਭਾਵ ਕਿਆ ਦੱਸਦੇ ਹਨ ਸੋ ਇਸ ਪਰ ਭੀ ਮੈਂ ਤੁਹਾਨੂੰ ਨਾ ਉਮੇਦ ਨਹੀਂ ਕਰਦਾ, ਤਾਂ ਤੇ ਆਪ ਉਨ੍ਹਾਂ ਨੂੰ ਭੀ ਮਨ ਦੇ ਕੇ ਸੁਨੋ ਜਿਸ ਤੇ ਨਿਰਸੰਦੇਹ ਹੋਕੇ ਆਪਣੇ ਅਗਜਾਨ ਤੇ ਮੁਕਤ ਪਾਵੋ ॥

ਪਹਿਲੇ ਸ੍ਰੀ ਯੁਤ ਸੰਤ ਤਾਰਾ ਸਿੰਘ ਜੀ ਸਾਹਿਬ ਗੁਰਪੁਰ ਨਿਵਾਸੀ ਨੇ, ਜੋ ਰਿਆਸਤ ਪਟਿਆਲਾ ਦੇ ਇਕ ਪ੍ਰਸਿੱਧ ਵਿਦ੍ਵਾਨ ਮਹੰਤ ਸਨ, ਇਕ ਤੁਕ ਦਾ ਇਸ ਪ੍ਰਕਾਰ ਅਰਥ ਕੀਤਾ ਹੈ, ਯਥਾ :—

## ਭਗਤ ਬਾਣੀ ਸਟੀਕ ਕ੍ਰਿਤ ਪੰਡਿਤ ਤਾਰਾ ਸਿੰਘ ਜੀ ਗੁਰਪੁਰ ਨਿਵਾਸੀ ਸਫ਼ਾ ੭੨ ਧਨਾਸਰੀ ਸ੍ਰੀ ਸੈਣ

"ਪੂਰਬ ਰਮਦਾਸ ਕੇ ਸ਼ਬਦ ਮੇਂ ਨਾਮ ਕੇ ਪੂਜਾ ਕੀ ਆਰਤੀ ਆਦਿ ਸਭ ਪ੍ਰਕਾਰ ਮਾਨਨੇ ਵਤ ਈਹਾਂ ਭੀ ਵਹੀ ਜਾਨ ਲੇਨੇ ਯਾਂਤੇ ਸੈਣ ਭਗਤ ਕਹੇ ਹੈਂ, ਹੇ ਪਰਮੇਸ਼੍ਵਰ ਆਪ ਕਾ ਨਾਮ ਹੀ ਧੂਪ, ਪੁਨਾ ਵਹੀ ਦੀਪ ਪੁਨਾ ਤਾਂਹੀ ਘ੍ਰਿਤ ਕੀ ਸਾਜ, ਬਨਾਇ ਕੇ ਆਰਤੀ, ਮੈਂ ਆਪ ਕੇ ਵਾਰਨੇ ਬਲਹਾਰ ਜਾਤਾ ਹੂੰ ।।" ਆਦਿ

ਦੋਹਿਰਾ

ਸੁਣਿਆ ਪੰਡਿਤ ਸੰਤ ਜੀ ਕੀਤਾ ਜੋਇ ਉਚਾਰ ।
ਧੂਪ ਦੀਪ ਅਰ ਘ੍ਰਿਤ ਹੈ ਦੱਸਿਆ ਨਾਮ ਪੁਕਾਰ ।।੬੮।।
ਹੁਣ ਸੁਣ ਅਗੇ ਹੋਰ ਭੀ ਸੰਪ੍ਰਦਾਈ ਅਰਥ ।
ਜਿਸ ਦੇ ਸੁਨਦੇ ਸਾਰ ਹੀ ਤਰਾ ਜਾਇ ਅਨਰਥ ।।੬੯।।

ਭਾਵ

ਪੰਡਿਤ ਤਾਰਾ ਸਿੰਘ ਜੀ ਦਾ ਕਥਨ ਤਾਂ ਤੈਂ ਸੁਣ ਲੀਤਾ ਹੈ ਪ੍ਰੰਤੂ ਹੁਣ ਦੂਸਰਾ ਟੀਕਾ ਜੋ ਭਾਈ ਭਗਵਾਨ ਸਿੰਘ ਜੀ ਗਜਾਨੀ ਅੰਮ੍ਰਿਤਸਰ ਜੀ ਨੇ ਕੀਤਾ ਹੈ ਜਿਸ ਨੂੰ ਭਾਈ ਗੁਰਮੁਖ ਸਿੰਘ ਜੀ ਸਿਢਾਵਾਂ ਪੁਸਤਕਾਂ ਵਾਲੇ ਨੇ ਛਾਪਿਆ ਹੈ ਸੋ ਭੀ ਦੀਵਿਆਂ ਦੀ ਆਰਤੀ ਨੂੰ ਖੰਡਨ ਕਰਨ ਵਿਚ ਇਸ ਪ੍ਰਕਾਰ ਲਿਖਦੇ ਹਨ, ਯਥਾ :—

## ਭਗਤਾਂ ਦੀ ਬਾਣੀ ਸੰਪ੍ਰਦਾਯ ਸੰਗ੍ਰਹ ਟੀਕਾ

"ਸ੍ਰੀ ਸੈਣ ਭਗਤ ਮਹਾਰਾਜ ਭਗਵਾਨ ਕੀ ਆਰਤੀ ਉਚਾਰਤੇ ਹੈਂ ਧੂਪ ਧੁਖਾਨਾ, ਦੀਪ ਜਗਾਨਾ, ਘ੍ਰਿਤ ਕਾ, ਇਹੀ ਆਰਤੀ ਲੋਗ ਕਰਤੇ ਹੈਂ । ਭਗਤੋਂ ਕੀ ਇਹ ਆਰਤੀ ਹੈ, ਧੂਪ ਪ੍ਰਮੇਸ਼੍ਵਰ ਕਾ ਜਸ ਕਰਨਾ, ਦੀਪ ਗਜਾਨ ਰੂਪੀ ਦੀਵਾ, ਘ੍ਰਿਤ ਪ੍ਰੇਮ ਕਾ ਪੂਜਨ ਕਾ ਸਾਜ ਹੈ, ਬਲਹਾਰ ਜਾਉਂ ਕਮਲਾ ਲਛਮੀ ਕੇ ਸ੍ਵਾਮੀ ਉਤੇ" ਆਦਿ

ਦੋਹਿਰਾ

ਦੇਖਿਆ ਟੀਕਾ ਕਾਰ ਨੇ ਖੰਡਨ ਦੀਵੇ ਕੀਨ ।
ਈਸ਼੍ਵਰ ਦਾ ਯਸ਼ ਗਜਾਨ ਪੁਨ ਪ੍ਰੇਮ ਧੂਪ ਘ੍ਰਿਤ ਲੀਨ ।।੭੦।।

ਭਾਵ—

ਇਸ ਟੀਕਾ ਕਾਰ ਨੇ ਭੀ ਜਿਸ ਨੇ ਅਪਨੇ ਆਪ ਨੂੰ ਸੰਪਰਦਾਈ ਅਰਥਾਂ ਦਾ ਸੰਗ੍ਰਹ ਕਰਨੇ ਵਾਲਾ ਕਥਨ ਕੀਤਾ ਹੈ, ਦੀਵੇ ਜਗਾਕੇ ਪਰਮੇਸ਼੍ਵਰ ਦੀ ਆਰਤੀ ਕਰਨ ਦਾ ਖੰਡਨ ਕਰਿਆ ਹੈ ਜਿਸਤੇ ਉਸਨੇ ਧੂਪ ਦੀਪ ਅਤੇ ਘ੍ਰਿਤ ਦੀ ਆਰਤੀ ਸੰਸਾਰੀ ਜੀਵਾਂ ਦੀ ਕਥਨ ਕੀਤੀ ਹੈ ਅਰ ਭਗਤਾਂ ਦੀ ਇਹ ਆਰਤੀ ਨਹੀਂ ਹੈ ਕਿੰਤੂ ਭਗਤਾਂ ਦੀ ਆਰਤੀ ਪਰਮੇਸ਼੍ਵਰ ਜਸ, ਗਯਾਨ, ਅਤੇ ਪ੍ਰੇਮ ਦੀ ਸਾਮਗ੍ਰੀ ਨਾਲ ਅਰਾਧਨ ਕਰਨਾ ਹੈ ।।

ਦੋਹਿਰਾ

ਹੁਣ ਤਾਂ ਦੱਸ ਪਿਆਰਿਆ ਬਾਕੀ ਰਿਹਾ ਨ ਕੁੱਝ ।
ਜਾਣ ਬੁੱਝ ਕੇ ਸੱਜਣਾਂ ਦੀਵਿਆਂ ਨਾਲ ਨ ਰੁੱਝ ।।੭੧।।
ਸੰਪਰਦਾਈ ਅਰਥ ਭੀ ਤੈਂ ਲੀਤੇ ਸੁਣ ਮਿੱਤ ।
ਨਿਰਮਲ ਹੋਣਾ ਚਾਹੀਏ ਜਿਨਸੇ ਤੇਰਾ ਚਿੱਤ ।। ੭੨ ।।

## ਮਿਲਗੋਭਾ ਸਿੰਘ

ਦੋਹਿਰਾ

ਸੱਚ ਕਹਾਂ ਇਸ ਬਾਤ ਨੂੰ ਰੱਖਾਂ ਨਾਹਿ ਲਕੋਇ ।
ਪਰਮੇਸ਼੍ਵਰ ਦੀ ਆਰਤੀ ਤੈਂ ਦਿੱਤੀ ਹੈ ਖੋਇ ।। ੭੩ ।।
ਤੇਰੇ ਕਹਨੇ ਪਰ ਚਲੇ ਜਦੋਂ ਖਾਲਸਾ ਪੰਥ ।
ਨਾਸਤਕ ਹੋਵੇ ਠੀਕ ਹੀ ਕੋਇ ਨ ਮੰਨੇ ਗਰੰਥ ।। ੭੪ ।।
ਧੂਪ ਦੀਪ ਤੇ ਆਵੰਦਾ ਤੈਨੂੰ ਹੈ ਡਰ ਯਾਰ ।
ਕਜਾ ਜਾਣਾ ਕਿਉਂ ਤੂੰ ਕਰੇਂ ਨਾਲ ਅੰਧੇਰੇ ਪਜਾਰ ।।੭੫।।
ਕਹੋ ਜਗਾਏ ਦੀਪ ਜੋ ਤਾਂ ਕਿਆ ਭਿਆ ਅਨਰਥ ।
ਜਿਸ ਪਰ ਰੌਲਾ ਪਾਇਆ ਤੈਂ ਹੈ ਮਹਾਂ ਬਿਅਰਥ ।।੭੬।।
ਕਿਹੜੀ ਗੱਲੋਂ ਤੁਧ ਦਾ ਦੀਵਿਆਂ ਨਾਲ ਵਿਰੋਧ ।
ਜਿਸਦੇ ਸੁਣਿਆਂ ਆਂਵਦਾ ਤੈਨੂੰ ਮਹਾਂ ਕਰੋਧ ।।੭੭।।
ਤਾਂਤੇ ਸੱਚ ਸੁਨਾਇ ਦੇ ਜੋ ਹੈ ਮਨ ਦੇ ਵਿਚ ।
ਦੀਵਿਆਂ ਦੀ ਸੁਨ ਆਰਤੀ ਕਿਉਂ ਤੂੰ ਹੁੰਦਾ ਜਿੱਚ ।।੭੮।।

## ਖਾਲਸਾ

ਦੋਹਿਰਾ

ਮੈਂ ਕਦ ਆਖਿਆ ਆਰਤੀ ਕਰੇ ਨ ਕੋਈ ਲੋਗ । ।

ਪਰ ਮੈਂ ਆਖਾਂ ਓਸ ਵਿਚ ਕਰੋ ਨ ਕੰਮ ਅਜੋਗ ॥੭੯॥
ਆਸਤਕ ਹੋਣੇ ਵਾਸਤੇ ਦੀਵੇ ਦਏ ਦਲੀਲ।
ਪਰਮੇਸ਼ਰ ਦੇ ਮਿਲਨ ਨੂੰ ਲੱਭੇ ਤੁੱਧ ਵਕੀਲ ॥੮੦॥
ਦੀਵਿਆਂ ਉੱਪਰ ਪੰਥ ਦਾ ਜੇ ਹੈ ਦਾਰ ਮਦਾਰ।
ਤਾਂ ਦਿਨ ਰਾਤਰ ਆਰਤੀ ਬੈਠਾ ਪਿਆ ਉਤਾਰ ॥੮੧॥
ਮੈਨੂੰ ਡਰ ਨਾ ਕੁਝ ਭੀ ਕਰ ਜੋ ਭਾਵੇ ਤੁੱਧ।
ਗੁੱਸਾ ਮੈਨੂੰ ਆਂਵਦਾ ਦੇਖ ਤੁਹਾਡੀ ਬੁੱਧ ॥੮੨॥
ਛੋਟਾ ਬੱਚਾ ਪਾਵੰਦਾ ਜੇ ਦੀਵੇ ਨੂੰ ਹੱਥ।
ਦੇਖ ਸਿਆਨਾ ਉਸਤੇ ਚਾਇ ਕਰਾਵੇ ਪੱਥ ॥੮੩॥
ਇਸੇ ਤਰਾਂ ਹੈ ਆਰਤੀ ਪ੍ਰਭ ਆਗੇ ਸਤ ਭਾਇ।
ਬ੍ਰਿਤ ਇਕਾਗਰ ਕਰਨ ਹਿਤ ਉੱਤਮ ਏਹੁ ਉਪਾਇ ॥੮੪॥
ਸੁਖ ਦੁਖ ਮਨ ਦੀ ਵਾਸ਼ਨਾ ਅਰ ਜੋ ਚਾਹੀਏ ਜੋਗ॥
ਸੋ ਈਸ਼੍ਵਰ ਤੇ ਮੰਗਨਾਂ ਕਹਤ ਆਰਤੀ ਲੋਗ ॥੮੫॥
ਪਰ ਜੋ ਦੀਵੇ ਜਾਲਕੇ ਕਰਨੀ ਨਿਰਤ ਬਨਾਇ।
ਅਕਾਗ੍ਰਤਾ ਚਿੱਤ ਦੀ ਉਸੇ ਸਮਝ ਮਿਟ ਜਾਇ ॥੮੬॥
ਹੱਥ ਫਿਰਨ ਲੈ ਥਾਲ ਨੂੰ ਅੱਖੀਂ ਫਿਰਸਨ ਨਾਲ।
ਸਿਰ ਭੀ ਫਿਰਦਾ ਸੰਗ ਹੀ ਪੈਰ ਦਖਾਉਨ ਚਾਲ ॥੮੭॥
ਗਈ ਇਕਾਗ੍ਰਤਾ ਸਭੀ ਬਨ ਗਿਆ ਨਾਟਕ ਖੂਬ।
ਤੇਲ ਸੁਆਰੇ ਬੱਤੀਆਂ ਕੌਤਕ ਬਨਿਆ ਅਜੂਬ ॥੮੮॥
ਚੰਗੀ ਆਰਤ ਹੋਇਕੇ ਕਰੀ ਆਰਤੀ ਆਇ।
ਸਗੋਂ ਦੀਵੇ ਜਾਲਕੇ ਲੀਤਾ ਚਿੱਤ ਡੁਲਾਇ ॥੮੯॥
ਬਿਨਤੀ ਵੇਲੇ ਭਟਕਨਾ ਮਨ ਦਾ ਮਹਾਂ ਅਨਰਥ।
ਫਿਰ ਇਸਦੇ ਕਹੁ ਕੀਤਿਆਂ ਸਿੱਧ ਹੋਤ ਕਜਾ ਅਰਥ ॥੯੦॥
ਮੰਦਰ ਵਿਚ ਪ੍ਰਕਾਸ਼ ਕਰ ਕਰੋ ਅੰਧੇਰਾ ਦੂਰ।
ਹੱਥਾਂ ਪਰਨਾ ਰੱਖ ਤੂੰ ਐਵੇਂ ਬਾਲ ਤੰਦੂਰ ॥੯੧॥
ਮੈਂ ਤਾਂ ਸੁਨਕੇ ਆਰਤੀ ਹੁੰਦਾ ਮਹਾਂ ਪਰਸਿੰਨ।
ਪਰਮੇਸ੍ਵਰ ਦੇ ਮਿਲਨ ਦਾ ਏਹੋ ਭਾਰਾ ਚਿੰਨ ॥੯੨॥
ਪਰ ਮੈਂ ਕਰਸਾਂ ਆਰਤੀ ਜੋ ਗੁਰੂ ਗ੍ਰੰਥ ਮਝਾਰ।
ਜੈਸੀ ਭਗਤ ਕਬੀਰ ਨੇ ਕੀਤੀ ਸੱਤ ਉਚਾਰ ॥੯੩॥
ਸੋ ਮੈਂ ਤੈਨੂੰ ਆਖਸਾਂ ਸੁਨ ਲੈ ਹੋ ਸਾਵਧਾਨ।
ਸ਼ਾਇਦ ਤੈਨੂੰ ਹੋਵਸੀ ਇਸਦੇ ਸੁਨਿਆਂ ਗਜਾਨ ॥੯੪॥

## ਯਥਾ ਰਾਗ ਪ੍ਰਭਾਤੀ

## ਭਗਤ ਕਬੀਰ ਜੀ

ਸੁੰਨ ਸੰਧਿਆ ਤੇਰੀ ਦੇਵ ਦੇਵਾ ਕਰ
ਅਧਿ ਪਤਿ ਆਦਿ ਸੁਮਾਈ।
ਸਿਧ ਸਮਾਧ ਅੰਤੁ ਨਹੀਂ ਪਾਇਆ
ਲਾਗਿ ਰਹੇ ਸਰਨਾਈ ॥ ੧ ॥
ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ।
ਠਾਢਾ ਬਰਹਮਾ ਨਿਗਮ ਬੀਚਾਰੇ
ਅਲਖੁ ਨਾ ਲਖਿਆ ਜਾਈ ॥ ੧ ॥ ਰਹਾਉ ॥
ਤਤੁ ਤੇਲੁ ਨਾਮ ਕੀ ਬਾਤੀ ਦੀਪਕੁ ਦੇਹ ਉਜਾਰਾ।
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨ ਹਾਰਾ ॥੨॥
ਪੰਚ ਸ਼ਬਦ ਅਨਾਹਦ ਬਾਜੇ ਸੰਗੇ ਸਾਰੰਗ ਪਾਣੀ।
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰ ਬਾਣੀ॥

ਦੋਹਿਰਾ

ਜੋ ਕਬੀਰ ਜੀ ਨੇ ਆਰਤੀ ਕੀਤੀ ਪੁਰਖ ਅਕਾਲ।
ਸੋ ਸੁਣ ਲੀਤੀ ਤੁੱਧ ਨੇ ਦੋਨਾਂ ਕੰਨਾਂ ਨਾਲ ॥ ੯੫ ॥

ਭਾਵ—

ਜੋ ਆਰਤੀ ਅਕਾਲ ਪੁਰਖ ਦੀ ਕਬੀਰ ਜੀ ਨੇ ਕਥਨ ਕੀਤੀ ਹੈ ਸੋ ਤੁਸੀਂ ਚੰਗੀ ਤਰ੍ਹਾਂ ਸਨ ਲੀਤੀ ਹੈ ਜਿਸਦਾ ਭਾਵ ਇਹ ਹੈ ਕਿ ਹੇ ਪਰਮਾਤਮਾਂ ਆਪ ਨਿਰ ਬਿਕਲਪ ਅਰਥਾਤ ਸਾਰੀ ਕਲਪਨਾ ਤੇ ਸੁੰਨ ਹੋ, ਜਿਸਤੇ ਮੈਂ ਆਪ ਨੂੰ ਅਫੁਰ ਜਾਨ ਕੇ ਸੰਧਜਾ ਸਮਜ ਅਰਥਾਤ ਸਾਇਨਕਾਲ ਵਿਚ ਸਭ ਕਾਰਜਾਂ ਤੇ ਇਕਾਗ੍ਰ ਚਿੱਤ ਕਰਕੇ ਤੇਰੇ ਅੱਗੇ ਪ੍ਰਾਰਥਨਾ ਕਰਦਾ ਹਾਂ ॥

ਪਰੰਤੂ ਇਹ ਇਸ ਵਾਸਤੇ ਕਰਦਾ ਹਾਂ ਜੋ ਆਪ ਸੰਪੂਰਨ ਦੇਵਤਿਆਂ ਦੇ ਦੇਵਤੇ, ਅਰਥਾਤ ਸਭਨਾਂ ਦੇ ਸਿਰ-ਮੌਰ ਅਤੇ ਸ੍ਰਿਸ਼ਟੀ ਦੇ ਅਧਿਸ਼ਟਾਤਾ ਆਦਿ ਕਾਰਨ ਅਤੇ ਬਜਾਪਕ ਸਰੂਪ ਹੋ, ਜਿਸਤੇ ਮੈਂ ਆਪਦਾ ਮਨ ਬਚ ਕਾਇਆ ਦੁਆਰੇ ਅਪਨੀ ਮੁਕਤੀ ਲਈ ਅਰਾਧਨ ਕਰਦਾ ਹਾਂ ॥

ਹੇ ਬੇਅੰਤ ਪਰਮਾਤਮਾਂ ! ਆਪ ਦੇ ਗਜਾਨ ਲਈ ਕਈ ਸਿੱਧ ਲੋਗਾਂ ਨੇ ਜੋਗ ਅਭਿਆਸ ਦੁਆਰੇ ਸਮਾਧੀਆਂ ਲਗਾ ਕੇ ਤੇਰੇ ਸਰੂਪ ਦਾ ਗਜਾਨ ਹਾਸਲ ਕਰਨਾ ਚਾਹਿਆ ਹੈ, ਪਰੰਤੂ ਅੰਤ ਨੂੰ ਉਹ ਹਾਰ ਗਏ ਜਿਸਤੇ ਆਪ ਦੇ ਅਗਾਧ ਪ੍ਰਤਾਪ ਦਾ ਅੰਤ ਨਾ ਪਾਇ ਸਕੇ, ਜਿਸਤੇ ਓੜਕ ਨੂੰ ਹਾਰ ਕੇ ਉਹ ਆਪ ਦੀ ਹੀ ਸ਼ਰਨ ਪਰ ਨਿਰਭਰ ਕਰ ਬੈਠੇ ਅਰ ਕਈ ਪਰਕਾਰ ਦੇ ਸਾਧਨ ਜੋ ਯਸ, ਨੇਮ, ਆਸਨ ਆਦਿਕ ਹਨ ਉਨ੍ਹਾਂ ਦੁਆਰੇ ਭੀ ਤੇਰੀ ਪ੍ਰਾਪਤੀ ਦਾ ਹੋਨਾ ਅਤੀ ਕਠਨ ਦੇਖਕੇ ਉਪਰਾਮ ਹੋ ਗਏ ॥

ਇਸ ਵਾਸਤੇ ਕਬੀਰ ਜੀ ਉਪਦੇਸ਼ ਕਰਦੇ ਹਨ ਕਿ ਹੇ ਸੰਸਾਰਕ ਜੀਵੋ ! ਆਪ ਉਸ ਨਿਰੰਜਨ ਪੁਰਖ ਦੀ ਆਰਤੀ ਅਰਥਾਤ ਪ੍ਰਾਰਥਨਾ ਅੰਗੀਕਾਰ ਕਰੋ; ਜਿਸਦੇ ਦੇਖਨੇ ਵਾਸਤੇ ਪੁਰਖ ਹਠ ਜੋਗਾਦਿਕ ਦੀ ਸਾਧਨਾ ਨੂੰ ਸਾਧਦੇ ਹਨ, ਪਰੰਤੂ ਫਿਰ ਭੀ ਪ੍ਰਾਪਤ ਨਹੀਂ ਹੁੰਦਾ ਤਾਂਤੇ ਤੁਸੀਂ ਉਸ ਸੱਚੇ ਮਹਾਨ ਪਰਮਾਤਮਾਂ ਦਾ ਹੀ ਪੂਜਨ ਕਰੋ ਜਿਸਦੇ ਬਰਾਬਰ ਹੋਰ ਕੋਈ ਭੀ ਨਹੀਂ ਹੈ। ਜਿਸ ਪਾਰਬ੍ਰਹਮ ਦੇ ਗਜਾਨ ਦੇ ਵਾਸਤੇ ਬ੍ਰਹਮਾ ਜੈਸੇ ਵਿਦ੍ਵਾਨ ਸਵਾਧਾਨ ਹੋਕੇ ਵੇਦਾਂ ਦਾ ਵੀਚਾਰ ਕਰ ਰਹੇ ਹਨ ਪਰੰਤੂ ਫਿਰ ਭੀ ਉਸ ਅਲਖ ਪਰਮਾਤਮਾਂ ਦਾ ਪੂਰਨ ਗਜਾਨ ਪ੍ਰਾਪਤ ਨਹੀਂ ਹੋਇਆ ਜਿਸ ਦਾ ਕਾਰਨ ਇਹ ਹੈ ਕਿ ਉਸ ਮਹਾਨ ਸਰੂਪ ਦੇ ਮਹਾਨ ਗਜਾਨ ਦੀ ਪ੍ਰਾਪਤੀ ਇਨ੍ਹਾਂ ਥੋੜੇ ਜੇਹੇ ਮੰਤ੍ਰਾਂ ਵਾਲੇ ਪੁਸਤਕਾਂ ਤੇ ਕਦ ਹੋ ਸਕਦੀ ਹੈ, ਜਿਸ ਤੇ ਉਨ੍ਹਾਂ ਨੂੰ ਭੀ ਹਾਰ ਕੇ ਨਾ ਇਤੀ ਨਾ ਇਤੀ, ਆਖਨਾ ਪੈਂਦਾ ਹੈ ॥

ਪਰੰਤੂ ਕਬੀਰ ਜੀ ਉਸ ਅਗਾਧ ਸਰੂਪ ਪਰਮਾਤਮਾਂ ਦੀ ਆਰਤੀ ਸੰਸਾਰਕ ਅਗਜਾਨੀਆਂ ਦੀ ਤਰ੍ਹਾਂ ਦੀਵੇ, ਬੱਤੀ ਅਤੇ ਅਗਨੀ ਆਦਿਕ ਦੇ ਪ੍ਰਕਾਸ਼ ਨਾਲ ਕਰਨੀ ਠੀਕ ਨਹੀਂ ਜਾਨਦੇ ਇਸੀ ਵਾਸਤੇ ਉਹ ਇਸ ਬਾਹਰਮੁਖੀ ਸਾਮੱਗ੍ਰੀ ਤੇ ਉਲਟ ਹੋਕੇ ਅੰਤਰ ਮੁਖੀ ਸਾਮੱਗ੍ਰੀ ਨੂੰ ਇਸ ਪ੍ਰਕਾਰ ਕਥਨ ਕਰਦੇ ਹਨ ਕਿ ਹੇ ਭਗਤ ਜਨੋ ਤੁਸੀਂ ਸੱਤ ਦਾ ਤੇਲ ਅਤੇ ਅਕਾਲ ਪੁਰਖ ਦੇ ਨਾਮ ਦੀ ਬੱਤੀ ਇਸ ਸਰੀਰ ਰੂਪੀ ਦੀਵੇ ਵਿਚ ਰੱਖਕੇ ਉਸੀ ਦੇ ਪ੍ਰਕਾਸ਼ ਸਰੂਪ ਗਜਾਨ ਦੀ ਜੋਤੀ ਜਗਾਓ, ਜਿਸਤੇ ਸੰਪੂਰਨ ਸੰਸਾਰ ਨੂੰ ਪ੍ਰਕਾਸ਼ਤ ਕਰੋ, ਪਰੰਤੂ ਇਹ ਪਰਮ ਤੱਤ ਜੋ ਮੈਂ ਕਥਨ ਕੀਤਾ ਹੈ ਕੋਈ ਮਹਾਨ ਉੱਤਮ ਪੁਰਖ ਹੀ ਉੱਤਮ ਗੁਣਾਂ ਕਰਕੇ ਸ਼ੁੱਧ ਰਿਦੇ ਵਾਲਾ ਹੋਨ ਤੇ ਸਮਝ ਸਕਦਾ ਹੈ ॥

ਜੋ ਲੋਗ ਦੀਵਿਆਂ ਦੀ ਆਰਤੀ ਦੇ ਨਾਲ ਛੈਣੇ ਅਤੇ ਢੋਲਕੀਆਂ ਆਦਿਕ ਦੀ ਘਨ ਘੋਰ ਲਗਾਉਂਦੇ ਹਨ, ਸੋ ਬਾਹਰਮੁਖੀ ਬਿਰਤੀ ਕਰਕੇ ਮਨ ਨੂੰ ਚੰਚਲਤਾ ਸੁਖਾਉਂਦੇ ਹਨ ਕਿੰਤੂ ਉਸ ਪਰਮਾਤਮਾਂ ਦੇ ਵਿਚ ਜਦ ਇਕਾਗਰ ਹੋਕੇ ਮਨ ਦੀ ਅਖੰਡਾਕਾਰ ਬਿਰਤੀ ਹੁੰਦੀ ਹੈ ਤਦ ਸੁਭਾਵਕ ਹੀ ਜੋ ਬਾਜੇ ਅਰਥਾਤ ਤੱਤ, ਬਿਤ, ਘਨ, ਨਾਦ ਅਤੇ ਸੁਖਰ ਆਦਿਕ ਜੋ ਬਜ ਰਹੇ ਹਨ ਸੋ ਮਾਨੋ ਅਪਨੀ ਅਨਹਦ ਧੁਨਿ ਨਾਲ ਉਸ ਆਰਤੀ ਨੂੰ ਸੁਸ਼ੋਭਤ ਕਰਦੇ ਹਨ ॥

ਇਸ ਦਾ ਫਲ ਇਹ ਹੁੰਦਾ ਹੈ ਜੋ ਐਸੀ ਅਖੰਡਾਕਾਰ ਬ੍ਰਿਤੀ ਹੋਣ ਦੇ ਕਾਰਨ ਮਹਾਤਮਾਂ ਭਗਤ ਜਨ ਉਸ ਪਰਮਾਤਮਾਂ ਨੂੰ ਅਪਨੇ ਅੰਗ ਸੰਗ ਦੇਖਦੇ ਹਨ ਅਰ ਅਪਨੇ ਰਿਦੇ ਵਿਚੋਂ ਅਗਜਾਨ ਦਾ ਪੜਦਾ ਦੂਰ ਕਰ ਦੇਂਦੇ ਹਨ।

ਇਸ ਵਾਸਤੇ ਭਗਤ ਕਬੀਰ ਜੀ ਆਖਦੇ ਹਨ ਕਿ ਹੇ ਅਕਾਲ ਪੁਰਖ ! ਮੈਂ ਤੇਰੀ ਇਸ ਪ੍ਰਕਾਰ ਦੀ ਆਰਤੀ ਕਰਦਾ ਹਾਂ, ਕਿਉਂਕਿ ਆਪ ਨਿਰਾਕਾਰ ਅਤੇ ਨਿਰਬਾਣੀ ਹੋਣ ਦੇ ਕਾਰਨ ਕੋਈ ਸਥੂਲ ਵਸਤੂ ਨਹੀਂ ਹੋ, ਜਿਨ੍ਹਾਂ ਨੂੰ ਭੌਤਕ ਧੂਪ ਦੀਪ ਆਦਿਕ ਸਾਮੱਗ੍ਰੀ ਦੀ ਲੋੜ ਹੋਵੇ, ਤਾਂਤੇ ਮੈਂ ਆਪ ਦੀ ਪ੍ਰਾਰਥਨਾ ਦੇ ਵਾਸਤੇ ਅਧਜਾਤਮਕ ਗੁਣਾਂ ਯੁਕਤ ਵਸਤੂਆਂ ਨੂੰ ਹੀ ਸੰਗ੍ਰਹ ਕਰਨਾਂ ਅਪਨਾ ਮੁਖ ਪ੍ਰਯੋਜਨ ਸਮਝਦਾ ਹਾਂ ॥

ਦੋਹਿਰਾ

ਅਹੋ ਅਹੋ ਇਸ ਭਗਤ ਨੇ ਕੈਸਾ ਦੱਸਜਾ ਗਜਾਨ।
ਦੀਪਕ ਜਾਲਨ ਹਾਰ ਦਾ ਤੋੜ ਦਿਆਂ ਅਭਿਮਾਨ ॥੯੬॥
ਹੇ ਮਿਲਗੋਭਾ ਸਿੰਘ ਜੀ ਪੜ੍ਹੀਏ ਗੁਰੂ ਗ੍ਰੰਥ।
ਜਿਸ ਤੇ ਸੰਸੇ ਦੂਰ ਕਰ ਲਹੋ ਮੋਖ ਕੋ ਪੰਥ ॥ ੯੭ ॥

ਭਾਵ—

ਕਿਆ ਆਪ ਨੇ ਇਸ ਭਗਤ ਜੀ ਦੀ ਆਰਤੀ ਨੂੰ ਪੜ੍ਹਕੇ ਨਹੀਂ ਵਿਚਾਰਿਆ ? ਜੋ ਦੀਵਿਆਂ ਦੀ ਆਰਤੀ ਦਾ ਖੰਡਨ ਕਰਕੇ ਅਗਜਾਨ ਨੂੰ ਕਿਸ ਤਰ੍ਹਾਂ ਦੂਰ ਕੀਤਾ ਹੈ ਇਸ ਵਾਸਤੇ ਤੁਹਾਨੂੰ ਚਾਹੀਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਨਿੱਤ ਨੇਮ ਨਾਲ ਪੜ੍ਹੋ ਅਰ ਉਸਨੂੰ ਵਿਚਾਰੋ ਜਿਸ ਤੇ ਤੁਹਾਨੂੰ ਪੂਰਨ ਗਜਾਨ ਹੋਵੇ ਅਤੇ ਭਰਮ ਦਾ ਜਾਲ ਕੱਟਯਾ ਜਾਏ ॥

## ਮਿਲਗੋਭਾ ਸਿੰਘ

ਦੋਹਿਰਾ

ਜੋ ਕੁਛ ਕਿਹਾ ਕਬੀਰ ਜੀ ਸੋ ਮੈਂ ਕਹਾਂ ਨ ਝੂਠ।
ਪਰ ਕਜਾ ਧੂਪਰ ਦੀਪ ਤੇ ਲਗਨੀ ਕੋਈ ਜੂਠ ॥੯੮॥
ਜਿਸ ਤੇ ਤੁਸੀਂ ਪਸਿੰਦ ਨਹਿ ਕਰਦੇ ਇਸ ਨੂੰ ਮੂਲ।
ਕਹੋ ਭਲਾ ਇਹ ਧਰਮ ਤੇ ਕਜੋਂ ਕਰ ਹੈ ਪ੍ਰਤਿਕੂਲ ॥੯੯॥

ਭਾਵ—

ਬੇਸ਼ਕ ਮੈਂ ਸ੍ਰੀ ਕਬੀਰ ਜੀ ਦੇ ਕਥਨ ਨੂੰ ਤਾਂ ਵਿਚਾਰਦਾ ਹਾਂ ਪਰੰਤੂ ਮੈਨੂੰ ਵੱਡੀ ਹੀ ਅਚੰਭੇ ਵਾਲੀ ਬਾਤ ਨਜ਼ਰ ਆਉਂਦੀ ਹੈ ਕਿ ਤੁਸੀਂ ਜੋ ਧੂਪ ਦੀਪ ਆਦਿਕ ਨਾਲ ਨਈਵੇਦਨ ਕਰਨ ਥੋਂ ਇਤਨਾ ਬਚਦੇ ਹੋ ਜਿਸ ਤਰ੍ਹਾਂ ਕੋਈ ਜੂਠ ਲਗਨੇ ਤੇ ਪਰੇ ਹਟਦਾ ਹੈ, ਇਸ ਵਾਸਤੇ ਮੈਂ ਆਪ ਤੇ ਪੁੱਛਦਾ ਹਾਂ ਕਿ ਭਲਾ ਜੇ ਦੀਪਕ ਆਦਿ ਜਗਾ ਕੇ ਅਰ ਫਲ ਫੁੱਲ ਅਤੇ ਪੱਤ੍ਰਾਂ ਆਦਿਕ ਨੂੰ ਚੜ੍ਹਾਕੇ ਪ੍ਰਮੇਸ਼ੂਰ ਦਾ ਅਰਾਧਨ ਕੀਤਾ ਜਾਏ ਤਾਂ ਇਸ ਵਿਚ ਕਜਾ ਦੋਖ ਹੈ ? ਕਿਆ ਐਸਾ ਕਰਨਾ ਕਬੀਰ ਸਾਹਿਬ ਦੇ ਕਥਨ ਅਤੇ ਗੁਰਮਤ ਤੇ ਕੋਈ ਪ੍ਰਤਿਕੂਲ ਹੋ ਜਾਏਗਾ ?

# ਖਾਲਸਾ

ਦੋਹਿਰਾ

ਅਹੋ ਵਡੋ ਪ੍ਰਤਿਕੂਲ ਹੈ ਭੂਲ ਨ ਗਹੀਏ ਤਾਂਹਿ ।
ਰਤਨ ਅਮੋਲਕ ਸਾਥ ਗਹਿ ਕੰਕਰ ਤੋਲੋ ਨਾਂਹਿ ।੧੦੦।
ਕਿਥੇ ਉਹ ਪਰਮਾਤਮਾਂ ਸਭ ਸ਼ੁਭ ਗੁਣ ਸਮਦਾਇ ।
ਕਿਥੇ ਪੱਤ੍ਰ ਫੁੱਲ ਘਿਤ ਧੂਪ ਦੀਪ ਕਿਹ ਥਾਇ ।।੧੦੧।।

ਭਾਵ

ਹੇ ਭਾਈ ਮਿਲਗੋਭਾ ਸਿੰਘਾ ! ਤੂੰ ਤਾਂ ਭੋਲਜਾਂ ਵਾਲੀਆਂ ਬਾਤਾਂ ਕਰਦਾ ਹੈਂ, ਕਿਉਂਕਿ ਤੈਨੂੰ ਇਤਨੀ ਵਿਚਾਰ ਨਹੀਂ ਆਉਂਦੀ ਜੋ ਕਿਥੇ ਤਾਂ ਉਹ ਨਿਰ ਵਿਕਾਰ ਨਿਰਾਕਾਰ ਅਕਾਲ ਪੁਰਖ ਅਤੇ ਉਸਦੇ ਜਾਨਨ ਲਈ ਅਧਜਾਤਮਕ ਗੁਣਾਂ ਦੀ ਸਾਮੱਗ੍ਰੀ ਅਰ ਕਿਥੇ ਉਨ੍ਹਾਂ ਦੀ ਜਗ੍ਹਾ ਰੁੱਖਾਂ ਦੇ ਪੱਤ੍ਰ ਅਰ ਫੁੱਲ, ਧੂਪ ਅਰ ਦੀਵੇ ਬੱਤੀਆਂ ਦਾ ਕੱਠਾ ਕਰਨਾ ! ਕਿਆ ਤੇਰੇ ਮਨ ਵਿਚ ਇਤਨਾ ਮੁਕਾਬਲਾ ਕਰਨ ਪਰ ਭੀ ਲੱਜਾ ਨਹੀਂ ਆਉਂਦੀ, ਜ਼ਿਸਤੇ ਬਾਰ ੨ ਬੱਚਿਆਂ ਦੀ ਰਿਹਾੜ ਵਾਂਗ ਏਹੋ ਆਖਦਾ ਚਲਦਾ ਹੈਂ ਕਿ ਦੀਵੇ ਜ਼ਰੂਰ ਹੀ ਜਗਾਓ ।।

ਦੋਹਿਰਾ

ਜੇਕਰ ਅਜੇ ਨ ਉੱਠਿਆ ਤੇਰੇ ਮਨ ਦਾ ਰੋਗ ।
ਤਾਂ ਸੁਨ ਅਗੇ ਹੋਰ ਇਕ ਉੱਤਮ ਮਾਰਗ ਜੋਗ ।੧੦੨।
ਪੀਪੇ ਜੀ ਨਿੰਦਤ ਕਹਾ ਧੂਪ ਦੀਪ ਨਈਵੇਦ ।
ਨਹਿ ਚਹੀਏ ਇਸ ਪੁਰਖ ਕੋ ਸਮਝ ਰਿਦੇ ਮਹਿ ਭੇਦ ।੧੦੩।

# ਯਥਾ ਪੀਪਾ ਭਗਤ

ਕਾਇਆਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ । ਕਾਇਅਉ ਧੂਪ ਦੀਪ ਨਈ ਬੇਦਾ ਪੂਜਉ ਜਾਤੀ । ੧ । ਕਾਇਆ ਬਹੁ ਖੰਡ ਤੇ ਨਵ ਨਿਧ ਪਾਈ । ਨਾ ਕੁਛ ਆਇਬੋ ਨਾ ਕੁਛ ਜਾਇਬੋ ਰਾਮ ਕੀ ਦੁਹਾਈ । ੧ ॥ ਰਹਾਉ ॥ ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਵੈ ॥ ੨ ॥ ੧ ॥

ਦੋਹਿਰਾ

ਪੀਪਾ ਜੀ ਨੇ ਨਿਦਜਾ ਦੇਵੀ ਦੇਵਲ ਜੋਇ ।
ਧੂਪ ਦੀਪ ਪਾਤੀ ਸਹਤ ਭੂਲ ਨ ਪੂਜੋ ਕੋਇ ॥ ੧੦੪ ॥
ਜਿਸ ਕਾਰਨ ਤੁਮ ਜਾਵਤੇ ਬਾਹਰ ਮੁਖ ਹੋ ਦੂਰ ।
ਸੋ ਪਰਮਾਤਮ ਰਿਦੇ ਮਹਿ ਹਾਜ਼ਰ ਲਖੋ ਹਜ਼ੂਰ ॥ ੧੦੫ ॥

ਭਾਵ

ਪੀਪਾ ਜੀ ਆਖਦੇ ਹਨ ਕਿ ਹੇ ਸੰਸਾਰਕ ਅਗਜਾਨੀ ਜੀਵੋ ਤੁਹਾਡੇ ਕਲਪੇ ਹੋਏ ਦੇਵਤੇ ਅਤੇ ਦੇਵਲੇ ਜਿਨ੍ਹਾਂ ਵਿਚ ਤੁਸੀਂ ਉਨ੍ਹਾਂ ਨੂੰ ਜਾਕੇ ਪੂਜਦੇ ਹੋ, ਸੋ ਕੁਝ ਭੀ ਨਹੀਂ ਹਨ, ਇਸੀ ਪਰਕਾਰ ਜਿਨ੍ਹਾਂ ਧੂਪ ਦੀਪ ਆਦਿਕਾਂ ਨਾਲ ਤੁਸੀਂ ਉਨ੍ਹਾਂ ਦੀ ਪੂਜਾ ਕਰਦੇ ਹੋ ਸੋ ਭੀ ਕੁਝ ਸਾਰ ਵਸਤੂ ਨਹੀਂ ਹਨ ਕਿਉਂਕਿ ਉਹ ਪਰਮਾਤਮਾ ਥੋਥੇ ਸਾਧਨਾਂ ਨਾਲ ਕਦੇ ਭੀ ਜਾਣਿਆ ਨਹੀਂ ਜਾਂਦਾ, ਜਿਸ ਤੇ ਇਸ ਜੀਵ ਨੇ ਬਹੁਤ ਪ੍ਰਕਾਰ ਭਰਮਨ ਕਰਕੇ ਓੜਕ ਨੂੰ ਇਸੇ ਮਨੁੱਖਾ ਦੇਹੀ ਵਿਚ ਉਸ ਦੀ ਪਰਾਪਤੀ ਕੀਤੀ ਹੈ, ਜਿਸ ਦਾ ਗੂੜ ਭਾਵ ਇਹ ਹੈ ਕਿ ਉਹ ਪਰਮਾਤਮਾ ਨਾ ਕਿਤੋਂ ਆਉਂਦਾ ਹੈ ਅਤੇ ਨਾ ਕਿਤੇ ਜਾਂਦਾ ਹੈ, ਕਿੰਤੂ ਅਕਾਸ਼ ਦੀ ਨਿਆਈਂ ਪਰੀ ਪੂਰਨ ਅਤੇ ਅਖੰਡ ਸਰੂਪ ਹੈ, ਜਿਸ ਤੇ ਉਸ ਦੇ ਨਾ ਜਾਨਨੇ ਕਰਕੇ ਕਈ ਪਰਕਾਰ ਦੇ ਭੇਦ ਪਰਤੀਤ ਹੁੰਦੇ ਹਨ, ਪਰੰਤੂ ਅਸਲ ਵਿਚ ਉਹ ਸਭ ਉਪਾਧੀਆਂ ਤੇ ਰਹਤ ਚਿਤਵਨ ਸਰੂਪ ਹੈ ਜਿਸ ਤੇ ਮੈਂ ਓਸੇ ਬਜਾਪਕ ਸਰੂਪ ਦੀ ਸਪਤ ਖਾ ਕੇ ਕਹਿੰਦਾ ਹਾਂ ਕਿ ਉਹ ਪਰਮੇਸ਼ੂਰ ਜਾਣ ਆਉਣ ਤੇ ਰਹਤ ਹੈ ।

ਇਸ ਦਾ ਭਾਵ ਇਹ ਹੈ ਕਿ ਜੋ ਪਰਮੇਸ਼ੂਰ ਸੰਪੂਰਨ ਬ੍ਰਹਮੰਡਾਂ ਵਿਚ ਬਜਾਪਕ ਹੈ, ਸੋਈ ਇਸ ਪਿੰਡ ਅਰਥਾਤ ਸਰੀਰ ਵਿਚ ਬਜਾਪ ਰਿਹਾ ਹੈ, ਜੈਸੇ ਕਿ ਜੋ ਮਹਾਂ ਅਕਾਸ਼ ਇਸ ਬ੍ਰਹਮੰਡ ਵਿਚ ਮੇਘਾਦਿਕ ਦੀ ਉਪਾਧੀ ਨਾਲ

ਮਿਲਿਆ ਹੋਇਆ ਹੈ ਸੋਈ ਇਕ ਛੋਟੇ ਜੇਹੇ ਘੜੇ ਨਾਲ ਅਭੇਦ ਰੂਪ ਹੋ ਕਰਕੇ ਬਜਾਪਕ ਹੈ। ਇਸੀ ਪਰਕਾਰ ਉਹ ਪਰੀ ਪੂਰਨ ਪਰਮਾਤਮਾ ਭੀ ਹਰ ਇੱਕ ਜਗ੍ਹਾ ਪਰ ਬਜਾਪਕ ਅਤੇ ਅਚਲ ਰੂਪ ਹੋ ਕੇ ਬਰਾਜਮਾਨ ਹੋ ਰਿਹਾ ਹੈ।

ਪਰੰਤੂ ਜੋ ਇਸ ਵਾਰਤਾ ਨੂੰ ਮਨ ਲਾ ਕੇ ਖੋਜਦਾ ਅਰਥਾਤ ਵਿਚਾਰਦਾ ਹੈ ਸੋਈ ਇਸ ਨੂੰ ਅਪਨੇ ਰਿਦੇ ਵਿਚ ਪਰਾਪਤ ਕਰ ਸਕਦਾ ਹੈ, ਪੀਪਾ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਮਹਾਂ ਪਰਮ ਗੁਪਤ ਸਿਧਾਂਤ ਹੈ ਅਰਥਾਤ ਇਸ ਦਾ ਪਰਾਪਤ ਹੋਣਾ ਕੋਈ ਹਾਸੀ ਖੇਲ ਨਹੀਂ ਹੈ, ਇਸੀ ਤੇ ਜੋ ਕੋਈ ਸਤਿ ਵਸਤੂ ਦੇ ਜਾਨਨ ਹਾਰਾ ਮਹਾਤਮਾਂ ਪੁਰਖ ਹੈ ਸੋਈ ਇਸ ਬਾਤ ਨੂੰ ਲਖ ਸਕਦਾ ਹੈ, ਨਹੀਂ ਬਾਹਰ ਮੁਖੀ ਪ੍ਰਾਣੀ ਨੂੰ ਇਸ ਦਾ ਗਜਾਨ ਹੋਣਾ ਅਤਿ ਕਠਨ ਹੈ।

ਦੋਹਿਰਾ

ਦੇਖੋ ਪੀਪੇ ਭਗਤ ਦਾ ਉਤਮ ਜੋਇ ਸਿਧਾਂਤ।
ਸੋਇ ਗੁਰ ਮਤ ਰਿਦੇ ਮਹਿ ਸਮਝੋ ਹੋਇ ਇਕਾਂਤ ॥੧੦੬॥

## ਮਿਲਗੋਭਾ ਸਿੰਘ

ਦੋਹਿਰਾ

ਤੈਂ ਦਿਤੇ ਪਰਮਾਨ ਜੋ ਗੁਰੂ ਗ੍ਰੰਥ ਦੇ ਕੱਢ।
ਸੋ ਤਾਂ ਮੈਂ ਹਾਂ ਜਾਣਦਾ ਦੇਂਦੇ ਸੰਸਾ ਵੱਢ ॥੧੦੭॥
ਪਰ ਇਸ ਮਨ ਦਾ ਧਰਮ ਹੈ ਕਰਦਾ ਕੌਤਕ ਨਿੱਤ।
ਬਾਹਰ ਮੁਖ ਸਾਧਨ ਜਿਤੇ ਲਗਦੇ ਇਸ ਦੇ ਚਿੱਤ।੧੦੮।
ਜਿਨ ਨੂੰ ਕਰਕੇ ਮੰਗਦਾ ਈਸ਼੍ਵਰ ਕੋਲੋਂ ਦਾਤ।
ਤਾਂਤੇ ਬਾਹਰ ਮੁਖ ਰਹੇ ਹੈ ਸੱਚੀ ਇਹ ਬਾਤ।੧੦੯।

ਭਾਵ—

ਪਿਆਰੇ ਖਾਲਸਾ ਜੀ! ਜੋ ਤੁਸਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਰਮਾਣ ਦਿਤੇ ਹਨ ਸੋ ਬੇਸ਼ਕ ਸੱਚੇ ਹਨ ਅਤੇ ਮੈਂ ਇਨ੍ਹਾਂ ਪਰ ਵਿਸ਼੍ਵਾਸ ਕਰਦਾ ਹਾਂ ਪਰੰਤੂ ਆਪ ਜਾਨਦੇ ਹੋ ਕਿ ਇਹ ਮਨ ਵੱਡਾ ਹੀ ਪਰਪੰਚੀ ਹੈ ਜਿਸ ਤੇ ਪਰਪੰਚਾਂ ਵਲ ਬਹੁਤ ਹੀ ਲਗਿਆ ਰਹਿੰਦਾ ਹੈ, ਇਸੀ ਵਾਸਤੇ ਇਹ ਅਧਜਾਤਮਕ ਗੁਣਾਂ ਵੱਲ ਜਾਣਾ ਕਠਨ ਸਮਝਕੇ ਕੇਵਲ ਬਾਹਰਮੁਖੀ ਧੂਪਾਦਿਕ ਵੱਲ ਜਾਨੋਂ ਨਹੀਂ ਰੁਕਦਾ।

ਇਸ ਦਾ ਕਾਰਨ ਭੀ ਇਹੋ ਹੈ ਕਿ ਅਪਨੀ ਬਾਹਰ ਮੁਖੀ ਕਾਮਨਾਂ ਦੇ ਪੂਰਾ ਕਰਨ ਲਈ ਇਸ ਨੂੰ ਬਾਹਰਲੇ ਅਡੰਬਰ ਹੀ ਕਰਨੇ ਚੰਗੇ ਪ੍ਰਤੀਤ ਹੁੰਦੇ ਹਨ, ਜਿਸ ਤੇ ਮੇਰੇ ਖਜਾਲ ਵਿਚ ਇਹ ਕੋਈ ਹਾਨੀ ਪਹੁੰਚਨ ਦੀ ਬਾਤ ਨਹੀਂ ਹੈ॥

## ਖਾਲਸਾ

ਇਹ ਤਾਂ ਤੈਂ ਚਕਵੰਜ ਹੈ ਮਾਰਿਆ ਐਵੇਂ ਚਾਇ।
ਜਿਉਂ ਗੋਡੇ ਦੀ ਸੱਟ ਤੇ ਮਰਹਮ ਅੱਖੀਂ ਲਾਇ।੧੧੦।
ਮਨ ਵਿਚ ਸਮਝ ਪਿਆਰਿਆ ਜੋ ਤੈਂ ਲੈਣਾ ਮੰਗ।
ਹੇਰ ਫੇਰ ਕਿਉਂ ਕਰਤ ਹੈਂ ਸਿੱਧਾ ਆਖ ਨਸੰਗ।੧੧੧।
ਧੰਨਾ ਸਾਦਾ ਭਗਤ ਜਿਉਂ ਕਹਿੰਦਾ ਸੱਚ ਬਖਾਨ।
ਜਿਸ ਤੇ ਉਸ ਦਾ ਆਰਤਾ ਦੇਂਦਾ ਸਿੱਖ ਮਹਾਨ।੧੧੨।

ਭਾਵ—

ਭਾਈ ਮਿਲਗੋਭਾ ਸਿੰਘ! ਤੇਰਾ ਇਹ ਆਖਨਾ ਭੀ ਇਕ ਪਰਕਾਰ ਦਾ ਫਰੇਬ ਹੈ ਕਿਉਂਕਿ ਜੇ ਇਸ ਪੁਰਖ ਨੂੰ ਕਿਸੇ ਸੰਸਾਰਕ ਜਾਂ ਪਰਮਾਰਥਕ ਵਸਤੂ ਦੀ ਇੱਛਾ ਹੋਵੇ ਤਾਂ ਇਹ ਪਰਮੇਸ਼੍ਵਰ ਕੋਲੋਂ ਸੁਭਾਵਕ ਹੀ ਸਿੱਧੇ ਸਾਦੇ ਭਾਵ ਨਾਲ ਮੰਗ ਸਕਦਾ ਹੈ, ਫਿਰ ਕਜਾ ਉਹ ਸਰਬੱਗਜ ਪਰਮੇਸ਼ਵਰ ਦੀਵਿਆਂ ਨੂੰ ਦੇਖ ਕੇ ਜ਼ਿਆਦਾ ਕਾਮਨਾਂ ਪੂਰੀ ਕਰੇਗਾ, ਅਤੇ ਇਸੇ ਤਰ੍ਹਾਂ ਮੰਗਜਾਂ ਨਹੀਂ ਦੇਵੇਗਾ?

ਇਸ ਵਾਜਤੇ ਮੈਂ ਤੈਨੂੰ ਧੰਨੇ ਭਗਤ ਦਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਰਤਾ ਹੈ ਸੋ ਇਸ ਬਾਤ ਦੀ ਗੁਵਾਹੀ ਲਈ ਐਥੇ ਦੱਸਦਾ ਹਾਂ ਪਰੰਤੂ ਪਹਿਲੇ ਮੈਂ ਉਸਦਾ ਥੋੜਾ ਜੇਹਾ ਹਾਲ ਕਥਨ ਕਰਨਾ ਜ਼ਰੂਰੀ ਸਮਝਦਾ ਹਾਂ।

ਧੰਨਾ ਇਕ ਹਲ ਵਾਹੁਨ ਵਾਲਾ ਜੱਟ ਸਾ, ਜਿਸਨੂੰ ਕੋਈ ਹੇਰ ਫੇਰ ਨਹੀਂ ਆਉਂਦਾ ਸਾ, ਉਸਦਾ ਆਤਮਾਂ ਸਿੱਧਾ ਅਤੇ ਸਾਫ ਹੋਣੇ ਦੇ ਕਾਰਨ ਜੋ ਉਸਦਾ ਕਥਨ ਹੁੰਦਾ ਸਾ ਸੋ ਭੀ ਸੁਭਾਵਕ ਹੀ ਸਫਾਈ ਵਾਲਾ ਅਤੇ ਸਿੱਧਾ ਸਾਦਾ ਹੁੰਦਾ ਸਾ, ਜੈਸਾ ਕਿ ਹਲ ਵਾਹੁਨ ਵਾਲਜਾਂ ਦੀਆਂ ਮੋਟੀਆਂ ਬਾਤਾਂ ਹੋਣੀਆਂ ਸਾਰੇ ਪ੍ਰਸਿੱਧ ਹਨ।

ਇਸਦਾ ਕਾਰਨ ਇਹ ਹੈ ਕਿ ਪੁਰਖ ਦੀ ਬੁਧਿ ਉਸਦੇ ਕੰਮਾਨੁਸਾਰ ਹੀ ਹੁੰਦੀ ਹੈ ਸੋ ਜੱਟਾਂ ਦੇ ਜਿਸ ਤਰ੍ਹਾਂ ਕੰਮ ਵਡੇ ਮੋਟੇ ਅਰ ਸਿੱਧੇ ਸਾਦੇ ਹੁੰਦੇ ਹਨ ਇਸੇ ਤਰ੍ਹਾਂ ਉਨ੍ਹਾਂ ਦੀ ਬੁਧਿ ਭੀ ਸਿੱਧੀ ਸਾਦੀ ਹੁੰਦੀ ਹੈ, ਜਿਸਤੇ ਉਹ

ਅਪਨੇ ਮਨੋਰਥ ਨੂੰ ਪ੍ਰਗਟ ਕਰਨ ਵਿਚ ਕੋਈ ਹੇਰ ਫੇਰ ਨਹੀਂ ਕਰਦੇ ।

ਇਸ ਬਾਤ ਦੇ ਸਾਬਤ ਕਰਨ ਲਈ ਮੈਂ ਤੁਹਾਨੂੰ ਉਸੇ ਦੇ ਭਾਈ ਇਕ ਹਲ ਵਾਹਣ ਵਾਲੇ ਜੱਲਣ ਜੱਟ ਦੀ ਥੋੜੀ ਜੇਹੀ ਸਚਾਈ ਵਾਲੀ ਕਥਾ ਸੁਣਾਉਂਦਾ ਹਾਂ, ਜਿਸਤੇ ਤੈਨੂੰ ਇਸ ਬਾਤ ਦਾ ਗਜਾਨ ਜ਼ਰੂਰ ਹੋ ਜਾਏਗਾ ਕਿ ਪ੍ਰਮੇਸ਼ਵਰ ਦੇ ਭਗਤ ਆਪਣੇ ਮਨੋਰਥ ਨੂੰ ਪ੍ਰਗਟ ਕਰਨ ਲਈ ਕੋਈ ਦੰਭ ਜਾਂ ਫਰੇਬ ਨਹੀਂ ਕਰਦੇ ।

ਜਦ ਜੱਲਣ ਨੂੰ ਭੀ ਪਰਮੇਸ਼ੁਰ ਦੇ ਪਾਸੇ ਦਾ ਪਰੇਮ ਹੋਇਆ ਅਤੇ ਭਗਤੀ ਵੱਲ ਮਨ ਲਗਾ ਤਦ ਉਸਨੇ ਕਿਸੇ ਬਾਹਰ ਮੁਖੀ ਪੁਰਖ ਤੇ ਪਰਮੇਸ਼ਵਰ ਦੇ ਅਰਾਧਨ ਦਾ ਉਪਾਇ ਪੁਛਿਆ, ਜਿਸ ਪਰ ਉਸ ਆਦਮੀ ਨੇ ਇਕਾਗਰ ਬੈਠ ਕੇ ਮਾਲਾ ਫੇਰਨੀ ਦੱਸੀ, ਪਰੰਤੂ ਓਹ ਸਿੱਧਾ ਸਾਦਾ ਜੱਟ ਆਦਮੀ ਸਾ ਜਿਸਤੇ ਉਸਨੇ ਸੋਚਿਆ ਕਿ ਜਿਤਨੀ ਵਡੇ 2 ਮਣਕਜਾਂ ਦੀ ਮੋਟੀ ਜਪ ਮਾਲਾ ਹੋਵੇਗੀ ਉਤਨਾ ਹੀ ਪਰਮੇਸ਼ਵਰ ਝਬਦੇ ਤੀਝੇਗਾ, ਫਿਰ ਲੋਗ ਜੋ ਇਹ ਆਖਦੇ ਹਨ ਕਿ ਪਰਮੇਸ਼ਵਰ ਆਸਮਾਨ ਪਰ ਰਹਿੰਦਾ ਹੈ ਸੋ ਇਸ ਵਾਸਤੇ ਉਹ ਮਾਲਾ ਭੀ ਕਿਸੇ ਉੱਚੇ ਥੇਹ ਪਰ ਬੈਠਕੇ ਫੇਰਨੀ ਚਾਹੀਦੀ ਹੈ ਜਿਸਤੇ ਰੱਬ ਉਤੋਂ ਛੇਤੀ ਦੇਖਕੇ ਮਿਲ ਜਾਏਗਾ ।

ਇਤਨਾ ਸੋਚਕੇ ਉਸ ਨੇ ਆਪਣੇ ਖੇਤ ਵਿਚੋਂ ਇਕ ਲੰਬੀ ਕਿੱਕਰ ਵੱਢ ਕੇ ਵੱਡੇ 2 ਲਾਟੂਆਂ ਜੇਡੇ ਮਣਕਜਾਂ ਵਾਲੀ ਮਾਲਾ ਬਨਵਾਈ ਅਰ ਇਕ ਵਡੀ ਉੱਚੀ ਰੋੜੀ ਪਰ ਬੈਠ ਕੇ ਫੇਰਨ ਲਗਿਆ, ਪਰੰਤੂ ਜਦ ਬਹੁਤ ਦਿਨ ਫੇਰਨੇ ਤੇ ਕੁਝ ਨਾ ਸੌਰਿਆ ਤਦ ਅੱਕ ਕੇ ਆਖਿਆ ਕਿ "ਲੰਬੀ ਕਿੱਕਰ ਵੱਢਕੇ ਜਪ ਮਾਲ ਬਣਾਇਆ । ਉਚੀ ਰੋੜੀ ਬੈਠ ਕੇ ਠਾਹ ਠਾਹ ਵਜਾਇਆ । ਹੋਰਨਾਂ ਦੀ ਜਪ ਮਾਲੀਆਂ ਜੱਲਨ ਦਾ ਜਪ ਮਾਲ । ਸਾਰੀ ਉਮਰ ਫਿਰੇਂਦਿਆਂ ਜੱਲਣਾਂ ਇੱਕ ਨ ਖੁੱਥਾ ਬਾਲ ॥"

ਇਸਤੇ ਤੁਸੀਂ ਦੇਖ ਸਕਦੇ ਹੋ ਜੋ ਉਸ ਸੱਚੇ ਮਹਾਤਮਾਂ ਨੇ ਬਾਹਰ ਮੁਖੀ ਸਾਧਨ ਨੂੰ ਕਿਸ ਤਰ੍ਹਾਂ ਅਪਨੇ ਸੱਚੇ ਬਚਨ ਨਾਲ ਖੰਡਨ ਕੀਤਾ ॥

ਇਸ ਤੇ ਅਗੇ ਫਿਰ ਘਰ ਆ ਗਿਆ ਪਰੰਤੂ ਕੁਛ ਕੁ ਦਿਨ ਮਾਲਾ ਫੇਰਨ ਦੇ ਕਾਰਨ ਉਸਨੂੰ ਸੁਭਾਵਕ ਹੀ ਐਸਾ ਅਭਿਆਸ ਪੈ ਗਿਆ ਸਾ ਜੋ ਮਾਲਾ ਫੇਰੇ ਬਿਨਾ ਆਨੰਦ ਨਾ ਆਵੇ, ਉਸ ਪਰ ਉਸ ਨੇ ਵਡੇ 2 ਗੰਢੇ ਲੈਕੇ ਧਾਗੇ ਵਿਚ ਪਰੋ ਕੇ ਮਾਲਾ ਬਣਾ ਲੀਤੀ ਅਤੇ ਗਲ ਵਿਚ ਪਾ ਲਈ ।

ਜਦ ਲੋਗ ਉਸ ਨੂੰ ਦੇਖ ਕੇ ਹਾਸੀ ਕਰਨ ਲਗੇ ਅਰ ਪੁਛਣ ਲਗੇ ਕਿ ਜਲਣਾਂ ਇਹ ਕਿਆ ਕੀਤਾ ਹੈ ਤਦ ਉਸ ਨੇ ਅਗੋਂ ਇਹ ਉਤਰ ਦਿਤਾ ਕਿ ਭਾਈ "ਜਟ ਭਗਤ ਗੰਢਿਆਂ ਦੀ ਮਾਲ੍ਹਾ । ਜਪੀ ਗਈ ਜਪੂੰ ਨਹੀਂ ਖਾਊਂ ਸੁਖਾਲਾ" ਇਸ ਬਚਨ ਤੇ ਭੀ ਤੁਸੀਂ ਦੇਖ ਸਕਦੇ ਹੋ ਜੋ ਉਸ ਮਹਾਤਮਾਂ ਭਗਤ ਨੇ ਕਿਸ ਤਰਾਂ ਸਚਾਈ ਨਾਲ ਅਪਨਾ ਮਨੋਰਥ ਪ੍ਰਗਟ ਕੀਤਾ ਸਾ ਜੋ ਸ਼ਲਾਘਾ ਦੇ ਜੋਗ ਹੈ ।

ਫਿਰ ਜਦ ਉਹ ਅਪਨੀ ਕੰਨਜਾਂ ਦਾ ਵਿਵਾਹ ਕਰਨ ਲੱਗਾ ਤਦ ਘਰ ਦਿਆਂ ਅਗਜਾਨੀ ਲੋਗਾਂ ਨੇ ਉਸ ਨੂੰ ਤੰਗ ਕੀਤਾ ਅਰ ਆਖਿਆ ਕਿ ਜਾਕੇ ਬ੍ਰਹਮਣਾਂ ਤੇ ਸਾਹਾ ਸੁਧਾਉ, ਜੋ ਕੋਈ ਗ੍ਰਹ ਮਾੜਾ ਨਾ ਪਵੇ, ਤਦ ਉਹ ਲਚਾਰ ਹੋ ਕੇ ਪਾਂਧੇ ਦੇ ਘਰ ਪਰ ਗਿਆ ਜਦ ਜਾਕੇ ਦੇਖਦਾ ਤਾਂ ਉਸ ਪਾਂਧੇ ਦੀ ਲੜਕੀ ਰੰਡੀ ਹੋਈ ਬੈਠੀ ਹੈ, ਜਿਸ ਤੇ ਚਿੱਤ ਵਿਚ ਖਿਆਲ ਆਇਆ ਕਿ ਜੇ ਇਸ ਪਾਂਧੇ ਨੇ ਅਪਨੀ ਲੜਕੀ ਦਾ ਲਗਨ ਅੱਛਾ ਨਹੀਂ ਵਿਚਾਰਿਆ ਤਾਂ ਮੇਰੀ ਦਾ ਕਦੋਂ ਵਿਚਾਰ ਸਕੇਗਾ ।

ਉਸ ਦੇ ਘਰ ਥੋਂ ਇਸ ਖਿਆਲ ਪਰ ਹਟ ਕੇ ਫਿਰ ਸੋਚਿਆ ਕਿ ਮੈਨੂੰ ਤਾਂ ਕੇਵਲ ਬਜਾਹੁਨ ਲਈ ਚੰਗਾ ਸਮਾਂ ਹੀ ਪੁੱਛਨਾ ਹੈ ਸੋ ਚਲੋ ਮੁੱਲਾਂ ਤੇ ਹੀ ਪੁਛ ਆਵੀਏ ਫਿਰ ਜਦ ਮੁੱਲਾਂ ਦੇ ਘਰ ਪੁਜਾ ਤਾਂ ਅਗੇ ਕਿਆ ਦੇਖਦਾ ਹੈ ਜੋ ਬੂਹੇ ਵਿਚ ਸਿਆਪਾ ਹੋ ਰਿਹਾ ਹੈ, ਜਦ ਉਸ ਨੇ ਇਸਦਾ ਕਾਰਨ ਪੁਛਿਆ ਤਾਂ ਪਤਾ ਲਗਾ ਕਿ ਇਸ ਦਾ ਜੁਆਈ ਮਰ ਗਿਆ ਹੈ, ਇਸ ਪਰ ਭੀ ਸੋਚਣ ਲਗਾ ਕਿ ਜਦ ਮੁੱਲਾਂ ਅਪਨੇ ਜੁਆਈ ਦੇ ਮਰਨ ਦਾ ਹਾਲ ਨਹੀਂ ਸੋਚ ਸਕਿਆ ਤਾਂ ਮੇਰੀ ਲੜਕੀ ਅਰ ਜੁਆਈ ਦਾ ਕਜਾ ਸੋਚੇਗਾ । ਇਤਨਾ ਵਿਚਾਰ ਕੇ ਆਖਣ ਲੱਗਾ ਕਿ "ਮੁੱਲਾਂ ਦੇ ਘਰ ਪਿਟਨਾਂ ਪਾਂਧੇ ਦੇ ਘਰ ਰੰਡ । ਚਲ ਜੱਲਣਾਂ ਘਰ ਆਪਣੇ ਸਾਹਾ ਦੇਹੁ ਨਸੰਗ" ।

ਜੱਲਣ ਭਗਤ ਦੇ ਇਨ੍ਹਾਂ ਉੱਤਮ ਕਥਨਾਂ ਤੇ ਉਸ ਦੇ ਸ਼ੁੱਧ ਰਿਦੇ ਦਾ ਭਾਵ ਅੱਛੀ ਤਰ੍ਹਾਂ ਪਰਗਟ ਹੋ ਜਾਂਦਾ ਹੈ ।

ਇਸੀ ਪ੍ਰਕਾਰ ਉਸ ਦਾ ਇਕ ਹੋਰ ਬਚਨ ਹੈ ਜੋ

ਬਹੁਤ ਹੀ ਉੱਤਮ ਤਾਤਪਰਜ ਰਖਦਾ ਹੈ ਜੈਸਾ ਕਿ "ਮੁਰਾਦ ਨਾ ਹਾਸਲ ਹੋਵੇ ਮਿਲਜਾਂ ਪੀਰ ਦੇ। ਦਰਬ ਨ ਹਾਸਲ ਹੋਵੇ ਮਿਲੇ ਅਮੀਰ ਦੇ। ਹਿਰਦੇ ਸ਼ਾਂਤਿ ਨ ਹੋਵੇ ਮਿਲੇ ਫਕੀਰ ਦੇ। ਜੱਲਣਾਂ ਤਿੰਨੇ ਦੇਹੁ ਬਹਾਇ ਖਾਰੇ ਨੀਰ ਦੇ।"

ਉਸ ਸੱਚੇ ਅਨੁਭਵ ਵਾਲੇ ਭਗਤ ਦੇ ਏਹ ਸਾਰੇ ਉੱਤਮ ਵਾਕ ਦਸਦੇ ਹਨ ਕਿ ਉਸਦੇ ਆਤਮਾ ਵਿਚ ਸਚਾਈ ਦਾ ਭਾਵ ਕਿਥੋਂ ਤੋੜੀ ਵਧਿਆ ਹੋਇਆ ਸੀ, ਇਸ ਵਾਸਤੇ ਇਸ ਜੱਲਣ ਦੇ ਓਸੇ ਹੀ ਸੱਚੇ ਭਾਵ ਵਾਲੇ ਭਾਈ ਧੰਨੇ ਭਗਤ ਦਾ ਆਰਤਾ ਗੁਰੂ ਜੀ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਡੇ ਆਦਰ ਨਾਲ ਰੱਖਜਾ ਹੈ, ਜਿਸ ਦੇ ਪੜ੍ਹਨੇ ਨਾਲ ਹੀ ਤੈਨੂੰ ਪੂਰਾ 2 ਗਜਾਨ ਹੋ ਜਾਏਗਾ ਕਿ ਪ੍ਰਾਰਥਨਾ ਕਰਨ ਲਈ ਅਪਨੀ ਪ੍ਰੇਮ ਭਰੀ ਬਾਨੀ ਨਾਲ ਈਸ਼ਵਰ ਅਗੇ ਅਪਨੇ ਮਨ ਦਾ ਮਨੋਰਥ ਪਰਗਟ ਕਰਨ ਵਿਚ ਕਿਸੇ ਦੀਵੇ ਯਾ ਘੰਟੇ ਵਜਾ ਕੇ ਘਮੰਡ ਕਰਨ ਦੀ ਕੋਈ ਭੀ ਲੋੜ ਨਹੀਂ ਹੁੰਦੀ, ਯਥਾ:—

## ਧੰਨਾ ਭਗਤ, ਧਨਾਸਰੀ

ਗੋਪਾਲ ਤੇਰਾ ਆਰਤਾ। ਜੋ ਜਨ ਤੁਮਰੀ ਭਗਤ ਕਰੰਤੇ ਤਿਨ ਕੇ ਕਾਜ ਸਵਾਰਤਾ ॥ ੧ ॥ ਰਹਾਉ ॥ ਦਾਲ ਸੀਧਾ ਮਾਂਗਉ ਘੀਉ। ਹਮਰਾ ਖੁਸੀ ਕਰੈ ਨਿਤ ਜੀਉ ॥ ਪਨੀਆ ਛਾਦਨ ਨੀਕਾ। ਅਨਾਜ ਮਾਂਗਉ ਸਤ ਸੀਕਾ ।੧। ਰਹਾਉ ॥ ਗਊ ਭੈਸ ਮਾਂਗਉ ਲਾਵੇਰੀ। ਇਕ ਤਾਜਨਿ ਤੁਰੀ ਚੰਗੇਰੀ ॥ ਘਰ ਕੀ ਗੀਹਨ ਚੰਗੀ। ਜਨੁ ਧੰਨਾ ਲੇਵੈ ਮੰਗੀ ॥

ਦੋਹਿਰਾ

ਦੇਖੋ ਉੱਤਮ ਭਗਤ ਨੇ ਕੀਤਾ ਨਹੀਂ ਲੁਕਾਉ।
ਨਾਲ ਸਫਾਈ ਮੰਗਿਆ ਜੋ ਸੀ ਮਨ ਵਿਚ ਚਾਉ ॥੧੧੩॥
ਨਾ ਦੀਵਾ ਨਾ ਤੇਲ ਹੈ ਨਾ ਬੱਤੀ ਨਾ ਧੂਪ ॥
ਨਾ ਛੈਣੇ ਨਾ ਤਾਲ ਹੀ ਨਾ ਰੱਖੀ ਸਿਲ ਜੂਪ ॥੧੧੪॥

ਭਾਵ—

ਪਜਾਰੇ ਮਿਲ ਗੋਭਾ ਸਿੰਘ ਜੀ! ਦੇਖੋ ਇਸ ਸਿੱਧੇ ਸਾਦੇ ਖੇਤੀ ਕਰਨ ਵਾਲੇ ਕ੍ਰਿਸਾਣ ਭਗਤ ਨੇ ਅਪਨੇ ਲਾਭ ਲਈ ਕਿਸ ਪ੍ਰਕਾਰ ਦੀ ਆਰਤੀ ਕੀਤੀ ਹੈ ਜਿਸ ਵਿਚ ਦੀਵਾ, ਬੱਤੀ ਅਤੇ ਧੂਪ ਆਦਿਕ ਦਾ ਕੋਈ ਭੀ ਜ਼ਿਕਰ ਨਹੀਂ ਹੈ ॥

ਧੰਨਾ ਭਗਤ ਜੀ ਕਹਿੰਦੇ ਹਨ ਕਿ "ਹੇ ਸ੍ਰਿਸ਼ਟੀ ਦੇ ਪਾਲਕ ਜਗਤੇਸ਼ੁਰ! ਮੈਂ ਤੇਰਾ "ਆਰਤ" ਅਰਥਾਤ ਤੇਰੀ ਹੀ ਦੀਨਤਾ ਵਾਲਾ ਸੇਵਕ ਹਾਂ ਜਿਸਤੇ ਅਪਨੇ ਸੁਖਾਂ ਲਈ ਮੈਂ ਤੇਰੇ ਹੀ ਅੱਗੇ ਬੇਨਤੀ ਕਰਦਾ ਹਾਂ, ਕਿਉਂਕਿ ਮੈਂ ਜਾਣਦਾ ਹਾਂ ਕਿ ਜੇਹੜੇ ਆਦਮੀ ਆਪ ਦੀ ਭਗਤੀ ਕਰਦੇ ਹਨ ਤੁਸੀਂ ਉਹਨਾਂ ਦੇ ਸੰਪੂਰਨ ਕਾਰਜ ਸਿੱਧ ਕਰ ਦੇਂਦੇ ਹੋ, ਜਿਸਤੇ ਮੈਨੂੰ ਭੀ ਆਸ਼ਾ ਪੈਂਦੀ ਹੈ ਕਿ ਮੇਰੀਆਂ ਸਾਰੀਆਂ ਇੱਛਾ ਪੂਰੀਆਂ ਕਰੋਗੇ ॥

ਪਰ ਹੇ ਪਰਮੇਸ਼ੁਰ ਮੈਂ ਆਪ ਤੇ ਹੋਰ ਕੁਝ ਨਹੀਂ ਮੰਗਦਾ, ਕੇਵਲ ਦਾਲ ਅਰ ਆਟਾ ਮੰਗਦਾ ਹਾਂ, ਪਰ ਨਾਲ ਉਸਦੇ ਘੀਉ ਭੀ ਦੇਗਚੀ ਨੂੰ ਤੁੜਕਾ ਲਾਉਨ ਅਰ ਪ੍ਰਸ਼ਾਦੇ ਚੋਪੜਨ ਲਈ ਚਾਹੁੰਦਾ ਹਾਂ ਜੋ ਮੇਰੇ ਮਨ ਨੂੰ ਨਿੱਤ ਹੀ ਆਨੰਦ ਦੇਨੇ ਵਾਲਾ ਹੋਵੇਗਾ ॥

ਇਸਦਾ ਭਾਵ ਇਹ ਹੈ ਕਿ ਜੇ ਨਿਰੀ ਦਾਲ ਹੀ ਮੰਗਦਾ ਤਾਂ ਰਿੰਨ੍ਹ ਕੇ ਪੀਣੀ ਔਖੀ ਸੀ ਅਰ ਜੇ ਨਿਰਾ ਆਟਾ ਹੀ ਮੰਗਦਾ ਤਾਂ ਰੁੱਖੀ ਰੋਟੀ ਖਾਣੀ ਭੀ ਕਠਨ ਹੁੰਦੀ, ਜਿਸਤੇ ਦਾਲ ਦੇ ਨਾਲ ਆਟਾ ਮੰਗਨਾ ਜ਼ਰੂਰੀ ਸੀ, ਇਸੇ ਤਰ੍ਹਾਂ ਜੇ ਨਿਰਾ ਆਟੇ ਦਾਲ ਪਰ ਹੀ ਚੁੱਪ ਰਹਿੰਦਾ ਤਾਂ ਭੋਜਨ ਦਾ ਪੂਰਾ ਪੂਰਾ ਆਨੰਦ ਨਾ ਆਉਂਦਾ ਜਿਸਤੇ ਘੀਉ ਬਾਝੋਂ ਰਸੋਈ ਠੀਕ ਨਹੀਂ ਬਣਦੀ, ਜੈਸਾ ਕਿ ਗੁਰੂ ਦਾ ਵਾਕ ਹੈ ਕਿ "ਪੰਜਵਾਂ ਪਾਇਆ ਘ੍ਰਿਤ ॥ ਤਾ ਹੋਆ ਪਾਕ ਪਵਿਤ" ਇਸੀ ਤਰ੍ਹਾਂ ਲੋਕ ਭੀ ਆਖਦੇ ਹਨ ਕਿ "ਘੀਉ ਸਵਾਰੇ ਪੋਲੀਆਂ ਵੱਡਾ ਬਹੂ ਦਾ ਨਾਉਂ" ਅਰਥਾਤ ਮੁੰਡਿਆਂ ਨੂੰ ਜਦ ਘੀਉ ਨਾਲ ਚੋਪੜ ਕੇ ਉਨ੍ਹਾਂ ਦੀ ਖੁਸ਼ਕੀ ਦੂਰ ਕਰ ਦੇਈਦੀ ਹੈ ਤਦ ਲੋਗ ਪਕਾਉਨ ਵਾਲੀ ਦੀ ਸ਼ੋਭਾ ਕਰਨ ਲਗ ਜਾਂਦੇ ਹਨ, ਪਰੰਤੂ ਜੇ ਚੋਪੜੇ ਨਾ ਜਾਣ ਤਦ ਉਨ੍ਹਾਂ ਦੀ ਸ਼ਕਲ ਡਰਾਉਨੀ ਜੇਹੀ ਦਿਸਦੀ ਹੈ, ਇਸੀ ਤੇ ਧੰਨੇ ਭਗਤ ਨੇ ਦਾਲ ਆਟੇ ਦੇ ਨਾਲ ਘੀਉ ਭੀ ਮੰਗ ਲਿਆ ॥

ਇਸਤੇ ਅੱਗੇ ਉਸਨੇ ਪੈਰਾਂ ਵਾਸਤੇ ਜੁੱਤੀ ਅਰ ਓਢਣ ਲਈ ਚੰਗੇ ਕਪੜੇ ਨੂੰ ਭੀ ਮੰਗ ਲੀਤਾ ਹੈ, ਜਿਸਦਾ ਭਾਵ ਇਹ ਹੈ ਕਿ ਜੇ ਛੱਤੀ ਪ੍ਰਕਾਰ ਦੇ ਭੋਜਨ ਛਕਕੇ ਆਦਮੀ ਪੈਰੋਂ ਨੰਗਾ ਅਤੇ ਤਨ ਪਰ ਕਪੜਿਆਂ ਤੇ ਬਿਨਾਂ ਹੋਵੇ ਤਦ ਭੀ ਲੋਗ ਉਸ ਨੂੰ ਕੰਗਾਲ ਜਾਨਕੇ ਦੁਰ ੨ ਕਰਦੇ ਹਨ, ਇਸ ਵਾਸਤੇ ਜੁੱਤੀ ਅਤੇ ਕਪੜਾ

ਆਦਮੀ ਦੀ ਇੱਜ਼ਤ ਹੈ, ਜੈਸਾ ਕਿ ਲੋਗਾਂ ਦੀ ਅਖਾਵਤ ਹੈ "ਖਾਧੇ ਨੂੰ ਮਨ ਜਾਨਦਾ ਹੈ ਅਤੇ ਓਢੇ ਨੂੰ ਜਗ" ਜਿਸ ਤੇ ਇਹ ਭੀ ਮੰਗਣਾ ਉਸ ਦੀ ਉੱਤਮ ਬੁੱਧਿ ਦਾ ਚਮਤਕਾਰ ਹੈ ਇਸੇ ਤਰ੍ਹਾਂ ਉਸਨੇ ਸਤ ਸੀਆਂ ਦਾ ਨਾਜ ਭੀ ਇਸ ਵਾਸਤੇ ਮੰਗਜਾ ਹੈ ਜੋ ਓਹ ਕੁਵੱਤ ਵਾਲਾ ਹੁੰਦਾ ਹੈ ਅਤੇ ਉਸ ਦੇ ਪ੍ਰਸ਼ਾਦੇ ਸੁਆਦ ਹੁੰਦੇ ਹਨ।

ਇਸ ਤੇ ਅੱਗੇ ਜੇ ਆਦਮੀ ਖਾਣਾ ਭੀ ਚੰਗਾ ਖਾਵੇ ਅਰ ਜੁੱਤੀ ਕਪੜਾ ਭੀ ਚੰਗਾ ਪਹਿਰੇ ਪਰ ਘਰ ਵਿਚ ਲਵੇਰਾ ਨਾ ਹੋਵੇ ਤਾਂ ਭੀ ਲੋਗ ਇੱਜ਼ਤ ਨਹੀਂ ਕਰਦੇ ਜਿਸ ਵਾਸਤੇ ਉਸ ਨੇ ਗਊ ਅਰ ਭੈਂਸ ਦੋਨੋਂ ਲਵੇਰੀਆਂ ਮੰਗ ਲਈਆਂ ਹਨ ਕਿਉਂਕਿ ਜੇ ਜ਼ੋਰਾਵਰ ਦੁੱਧ ਪੀਣਾ ਹੋਇਆ ਤਾਂ ਮਹਿੰ ਦਾ ਪੀ ਲੀਤਾ, ਅਰ ਜੇ ਸਾਧਾਰਨ ਪੀਣਾ ਹੋਇਆ ਤਾਂ ਗਊ ਦਾ ਛਕ ਲੀਤਾ ਇਸ ਤੇ ਬਿਨਾਂ ਲੋਗਾਂ ਵਿਚ ਭੀ ਇੱਜ਼ਤ ਹੋਈ ਕਿ ਭਾਈ ਉਸਦੇ ਤਾਂ ਗਾਈਂ ਮਹੀਂ ਸਦਾ ਹੀ ਲਵੇਰੀਆਂ ਰਹਿੰਦੀਆਂ ਹਨ ਸਾਥ ਹੀ ਅਪਨਾ ਮਨ ਭੀ ਆਨੰਦ ਰਿਹਾ ਜਿਸ ਤੇ ਟੱਬਰ ਰੁਖਾਸਣੇ ਤੇ ਬਚ ਗਿਆ ॥

ਇਸ ਤੇ ਅੱਗੇ ਭਗਤ ਜੀ ਨੇ ਚੜ੍ਹਨੇ ਵਾਸਤੇ ਚੰਗੀ ਘੋੜੀ ਭੀ ਮੰਗ ਲੀਤੀ ਹੈ ਜਿਸ ਦਾ ਭਾਵ ਇਹ ਹੈ ਕਿ ਚੰਗਾ ਓਢ ਖਾ ਕੇ ਅਰ ਦੁੱਧ ਘੀ ਘਰ ਰੱਖ ਕੇ ਫਿਰ ਖੁੱਚੀਂ ਘੱਟਾ ਪਾਉਂਦਾ ਫਿਰਨਾ ਭੀ ਸ਼ੋਭਾ ਨਹੀਂ ਦੇਂਦਾ ਇਸ ਵਾਸਤੇ ਜਦ ਕ੍ਰਿਸਾਣ ਆਦਮੀ ਘੋੜੀ ਪਰ ਚੜ੍ਹਕੇ ਜਾਂਦਾ ਹੈ ਤਾਂ ਲੋਗ ਉਸਨੂੰ ਬਦੋਬਦੀ ਚੋਧਰੀ ਸਦਦੇ ਹਨ ਇਸ ਵਾਸਤੇ ਉਸ ਨੇ ਘੋੜੀ ਭੀ ਜੋ ਬਹੁਤੀ ਚੰਗੀ ਹੋਵੇ ਅਸਵਾਰੀ ਲਈ ਮੰਗ ਲਈ ॥

ਪਰੰਤੂ ਜੇ ਇਹ ਸਾਰੀਆਂ ਚੀਜ਼ਾਂ ਘਰ ਵਿਚ ਰਖ ਕੇ ਇਸਤਰੀ ਨਾ ਹੋਵੇ ਤਦ ਇਹ ਸਾਰੇ ਸੁੱਖ ਦੁਖ ਈ ਸੂਰਤ ਵਿਚ ਪਲਟ ਜਾਂਦੇ ਹਨ ਕਿੰਤੂ ਜੇ ਇਸਤਰੀ ਘਰ ਵਿਚ ਕਲਹਣੀ ਹੋਵੇ ਤਾਂ ਵੀ ਉਹ ਇਕ ਵੱਡੀ ਭਾਰੀ ਦੁੱਖਾਂ ਦੀ ਬੇਲ ਹੁੰਦੀ ਹੈ ਜੈਸਾ ਕਿ ਨੀਤੀ ਦਾ ਕਥਨ ਹੈ, "ਨਾਰ ਕਲਹਣੀ ਗ੍ਰਾਮ ਘਰ ਦੇਹ ਦੁਖੀ ਨਿਰਪ ਨੀਚ। ਪਰਵਾਸ ਪਾਂਚੋ ਠਰਨ ਕੋ ਜੀਵਤ ਹੀ ਹੈ ਮੀਚ ॥"

ਜਿਸ ਪਰ ਲੋਗ ਭੀ ਇਹ ਆਖਦੇ ਹਨ ਕਿ "ਬੁਰਾ ਸਾਂਝੀ ਸਾਲ ਬਾਦ। ਬੁਰੀ ਤੀਮੀਂ ਜਨਮ ਬਾਦ" ਇਸ ਦਾ ਭਾਵ ਭੀ ਏਹੋ ਹੈ ਕਿ ਜੇ ਕ੍ਰਿਸਾਣ ਨੂੰ ਸਾਂਝੀ ਚੰਗਾ ਨਾ ਮਿਲੇ ਤਾਂ ਉਸ ਦਾ ਸਾਲ ਵਿਅਰਥ ਹੁੰਦਾ ਹੈ, ਇਸੇ ਤਰ੍ਹਾਂ ਜਿਸ ਆਦਮੀ ਨੂੰ ਇਸਤਰੀ ਭਲੀ ਨਾ ਮਿਲੇ ਉਸ ਦਾ ਜਨਮ ਹੀ ਵਿਅਰਥ ਹੁੰਦਾ ਹੈ ਇਸ ਖ਼ਯਾਲ ਨੂੰ ਰੱਖ ਕੇ ਹੀ ਧੰਨਾ ਜੀ ਨੇ ਘਰ ਵਾਲੀ ਅਰਧ ਸ਼ਰੀਰੀ ਹੋਣ ਦੇ ਕਾਰਨ ਚੰਗੀ ਮੰਗੀ ਹੈ ॥

ਕਈ ਬੇਸਮਝ ਲੋਗ ਇਹ ਆਖਦੇ ਸੁਣੇ ਜਾਂਦੇ ਹਨ ਕਿ ਧੰਨੇ ਨੇ ਦਾਲ ਰੋਟੀ ਮੰਗਨੇ ਪਰ ਕਿਆ ਚਤਰਾਈ ਹੈ, ਜਿਸ ਤੇ ਇਸ ਖ਼ਯਾਲ ਵਾਲੇ ਪੁਰਖ ਵਡੇ ਹੀ ਮੂਰਖ ਹਨ ਕਿਉਂਕਿ ਸੰਸਾਰ ਦੇ ਸਾਰੇ ਚੰਗੇ ਮੰਦੇ ਕੰਮ ਤਦੋਂ ਹੀ ਸੁਝਦੇ ਹਨ ਜਦ ਆਦਮੀ ਰੱਜ ਕੇ ਦੋ ਰੋਟੀਆਂ ਖਾ ਲੈਂਦਾ ਹੈ, ਜੈਸਾ ਕਿ ਸੁਥਰੇ ਨੇ ਆਖਜਾ ਹੈ ਕਿ "ਗਜਾਨ ਕਰੇ ਧਜਾਨ ਕਰੇ ਛੱਡੂ ਨਾਹੀਂ ਪੇਟ। ਸੱਭੇ ਗੱਲਾਂ ਸੁਥਰਿਆ ਦੁਹ ਰੋਟੀਆਂ ਦੇ ਹੇਠ" ॥

ਇਸੀ ਪ੍ਰਕਾਰ "ਅੰਨ ਛੋਡ ਜੋ ਕਰੇ ਪਖੰਡ। ਨਾ ਓਹ ਸੁਹਾਗਨ ਨਾ ਓਹ ਰੰਡ" ਕਥਨ ਕੀਤਾ ਹੈ ਇਸ ਵਾਸਤੇ ਧੰਨਾ ਜੀ ਨੇ ਸਭ ਚੀਜ਼ਾਂ ਜ਼ਰੂਰੀ ਮੰਗੀਆਂ ਹਨ, ਪਰੰਤੂ ਉਸ ਨੇ ਦੀਵਿਆਂ ਨਾਲ ਅੱਖੀਂ ਝੁੰਜਲਾਉਣੀਆਂ ਅਰ ਤੇਲ ਘੀਉ ਨਾਲ ਕਪੜੇ ਖਰਾਬ ਕਰਨੇ ਪਸੰਦ ਨਹੀਂ ਕੀਤੇ, ਜਿਸ ਤੇ ਉਨ੍ਹਾਂ ਦਾ ਨਾਮ ਤਕ ਜੀ! ਅਪਨੇ ਆਪ ਤੇ ਵਿਚ ਨਹੀਂ ਲੀਤਾ ॥

ਦੋਹਿਰਾ

ਦੱਸ ਭਲਾ ਹੁਣ ਸੱਜਣਾ ਕਿਆ ਤੈਂ ਜਾਤਾ ਸੱਚ।
ਸਮਝਿਆ ਹੈ ਕਿ ਨਹੀਂ ਕੁਝ ਦੀਵੇ ਬਾਲਨ ਕੱਚ ॥੧੧੫॥
ਸਾਰੇ ਭਗਤਾਂ ਨੇ ਕਿਹਾ ਏਹੋ ਅਪਨਾ ਮੱਤ।
ਆਦਿ ਗੁਰੂ ਨਾਨਕ ਜਿਸੇ ਕਹਿੰਦੇ ਸੋ ਜਗ ਸੱਤ ॥੧੧੬॥
ਫਿਰ ਤੇਰੀ ਕਿਆ ਅਕਲ ਨੂੰ ਵੱਛੇ ਚਰ ਗਏ ਅੱਜ।
ਗੁਰ ਉਪਦੇਸ਼ਾਂ ਤੇ ਉਲਟ ਕਰਦਾ ਹੋਇ ਨਿਲੱਜ ॥੧੧੭॥

## ਮਿਲਗੋਭਾ ਸਿੰਘ

ਦੋਹਿਰਾ

ਪੈੜਾ ਮੋਖਾ ਆਖਦਾ ਕਰਨ ਆਰਤੀ ਓਹ।
ਜਨਮਸਾਖੀ ਵਿਚ ਪੜ੍ਹਿਆ ਜਾਗ ਪਿਆ ਤਦ ਮੋਹ ।੧੧੮।

## ਖਾਲਸਾ

ਦੋਹਿਰਾ

ਵਾਹ ਵਾਹ ਤੂੰ ਧੰਨ ਹੈ ਧੰਨਜ ਬੁੱਧ ਪ੍ਰਤਾਪ।

ਚੰਗਾ ਕਰੇਂ ਮੁਕਾਬਲਾ ਟੈਂ ਟੈਂ ਤੇ ਹਰ ਜਾਪ ॥੧੧੯॥
ਭਲਿਆ ਪੁਰਖਾ ਸਮਝ ਤੂੰ ਕਿਥੇ ਗੁਰ ਉਪਦੇਸ਼ ।
ਪੈੜਾ ਮੋਖਾ ਹੈ ਕਹਾਂ ਨਹੀਂ ਗਜ਼ਾਨ ਤੁਹਿ ਲੇਸ਼ ॥੧੨੦॥

ਹੀਰਾ ਅਰ ਪੁਨ ਕੱਚ ਦਾ ਇਕੋ ਕਰਦਾ ਭਾਉ ।
ਇਸ ਤੇ ਵਧ ਕੇ ਹੋਰ ਕਿਆ ਹੋਸੀ ਤੁਧ ਸੁਦਾਉ ॥੧੨੧॥

ਗੁਰੂ ਗ੍ਰੰਥ ਪਰ ਨਾ ਕਰੇਂ ਸਰਧਾ ਤੂੰ ਸੁਨ ਮੀਤ ।
ਪੈੜੇ ਮੋਖੇ ਨਾਲ ਤੈਂ ਡਾਢੀ ਲਾਈ ਪ੍ਰੀਤ ॥੧੨੨॥

ਛਡ ਬਖੇੜਾ ਪਾਗਲਾ ਕਰ ਗੁਰ ਮਤ ਸੇ ਪਿਆਰ ।
ਪੈੜੇ ਮੋਖੇ ਕਦ ਕਿਹਾ ਦੀਵੇ ਪਿਆ ਉਤਾਰ ॥੧੨੩॥

ਪਰ ਜੇ ਮੰਨਨ ਚਾਹੁੰਦਾ ਤਾਂ ਤੂੰ ਮੰਨੀ ਓਹ ।
ਗੁਰੂ ਗ੍ਰੰਥ ਬਾਣੀ ਵਿਖੇ ਹੋਇ ਨ ਜਿਥੇ ਦ੍ਰੋਹ ॥੧੨੪॥
ਦਸ ਭਲਾ ਕਜ਼ਾ ਆਵਸੀ ਤੇਰੇ ਇਸ ਥੋਂ ਹੱਥ ।
ਜਿਸ ਤੇ ਦੀਵਿਆਂ ਪਰ ਕਰੇਂ ਇਤਨੀ ਕੱਠੀ ਮੱਥ ॥੧੨੫॥

ਛੱਡ ਬਖੇੜੇ ਹੋਰ ਹੁਨ ਮਨ ਦੀ ਸਚੁ ਸੁਨਾਉ ।
ਲੱਬਾ ਹੈ ਕੇ ਨਹੀਂ ਤ੍ਰੁਛ ਦੀਵਿਆਂ ਵਾਲਾ ਚਾਉ ॥੧੨੬॥

## ਮਿਲਗੋਭਾ ਸਿੰਘ

ਦੋਹਿਰਾ

ਜੇ ਦੀਵੇ ਅਰ ਧੂਪ ਦੀ ਨਹੀਂ ਆਰਤੀ ਈਸ ।
ਤਾਂ ਕਿਉਂ ਪੈ ਗਈ ਪੰਥ ਵਿਚ ਕਰਨੇ ਦੀ ਇਸ ਰੀਸ ।੧੨੭।
ਅਰ ਇਸ ਦਾ ਕਰਨਾ ਕਹੋ ਹੈ ਕਜ਼ਾ ਬੁਰਾ ਬਖਾਨ ।
ਜਿਸ ਤੇ ਮੈਂ ਮਨ ਸਮਝ ਕੇ ਛੱਡਾਂ ਸਭ ਸਮਿਆਨ ।੧੨੮।

## ਖਾਲਸਾ

ਦੋਹਿਰਾ

ਆਪਨੇ ਮੁਖ ਪਰ ਆਪ ਹੀ ਮਾਰਨ ਏਹੁ ਚੁਪੇੜ ।
ਦੀਵੇ ਬਾਲਣ ਵਾਲੜੀ ਕਰਨੀ ਜੋਇ ਰਖੇੜ ।੧੨੯।
ਪੜਦੇ ਜੋਈ ਆਰਤੀ ਸੋ ਖੰਡੇ ਉਹ ਬਾਤ ।
ਜੋ ਦੀਵਿਆਂ ਨੂੰ ਬਾਲਕੇ ਕਰਨ ਧਰਮ ਦਾ ਘਾਤ ।੧੩੦।

**ਭਾਵ :**

ਹੇ ਭਾਈ ਇਹ ਆਰਤੀ ਜੋ ਦੀਪਕਾਂ ਨੂੰ ਜਗਾ ਕੇ ਕਰਨੀ ਹੈ ਸੋ ਅਪਨੇ ਮੁਖ ਪਰ ਆਪ ਹੀ ਚੁਪੇੜ ਮਾਰਨੀ ਹੈ ਕਿਉਂਕਿ ਗੁਰੂਮਤ ਆਰਤੀ ਜੋ ਉਸ ਸਮਜ ਸ਼ਬਦਾਂ ਨਾਲ ਪੜ੍ਹੀ ਜਾਂਦੀ ਹੈ ਸੋ ਤਾਂ ਦੀਵਿਆਂ ਦਾ ਖੰਡਨ ਕਰਦੀ ਹੈ ਅਰ ਤੁਸੀਂ ਲੋਗ ਉਸੇ ਬਾਣੀ ਦੇ ਉਲਟ ਦੀਵੇ ਜਗਾਉਂਦੇ ਹੋ ਫਿਰ ਕਜ਼ਾ ਇਹ ਅਪਨੇ ਮੂੰਹ ਪਰ ਆਪੇ ਚੁਪੇੜ ਮਾਰਨੀ ਨਹੀਂ ਹੈ ?

ਦੋਹਰਾ

ਚੰਗਾ ਭਲਾ ਦਿਸਾਉਂਦਾ ਤੂੰ ਦੇਖਨ ਤੇ ਮਿੰਤ ।
ਫਿਰ ਕਜ਼ੋਂ ਉਲਟਾ ਜਾਂਵਦਾ ਤੇਰਾ ਗੁਰ ਥੋਂ ਚਿੱਤ ।੧੩੧।

ਦੋਹਿਰਾ

ਅਹੋ ਅਹੋ ਮੈਂ ਸਮਝਿਆ ਸਭ ਗੁਰ ਜੀ ਦਾ ਮੱਤ ।
ਜਿਸ ਤੇ ਬੈਠਾ ਅੱਜ ਮੈਂ ਮਨਮਤ ਖੂਹੇ ਘੱਤ ।੧੩੨।

ਸਮਝ ਲਿਆ ਮੈਂ ਭੇਦ ਸਭ ਜੋ ਇਸ ਦੇ ਸੀ ਮਾਂਹਿ ।
ਮੁੜਕੇ ਅੱਗੇ ਫੇਰ ਮੈਂ ਮਨਮਤ ਕਰਸਾਂ ਨਾਹਿ ।੧੩੩।
ਤੁਸੀਂ ਕਹੀ ਜੋ ਵਾਰਤਾ ਸੋ ਹੈ ਸੱਤ ਜ਼ਰੂਰ ।
ਦੀਵੇ ਬਾਲ ਘੁਮਾਉਨੇ ਮੈਂ ਭੀ ਲਖੇ ਫਤੂਰ ।੧੩੪।
ਪਰ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਮਾਂਹਿ ।
ਏਹੋ ਦੀਪ ਘੁਮਾਉਂਦੇ ਸਿੰਘ ਉਲਾਰੇ ਬਾਂਹਿ ।੧੩੫।
ਫਿਰ ਕਿਉਂ ਕਰਦੇ ਏਸ ਨੂੰ ਜੋ ਹੈ ਵਡੀ ਕੁਰੀਤ ।
ਪਰੰਪਰਾ ਤੇ ਆਂਵਦੀ ਏਹੋ ਚਲੀ ਅਨੀਤ ।੧੩੬।
ਤਾਂਤੇ ਕੁਛ ਤਾਂ ਸੱਤ ਹੈ ਇਸ ਦੇ ਅੰਦਰ ਮੀਤ ।
ਜਿਸ ਨੂੰ ਤੂੰ ਹੈ ਆਖਦਾ ਗੁਰਮਤ ਤੇ ਵਿਪਰੀਤ ।੧੩੭।

ਦੋਹਿਰਾ

ਸ੍ਰੀ ਹਰਿ ਮੰਦਰ ਵਿਚ ਜੋ ਹੋਇ ਗਈ ਇਹ ਚਾਲ ।
ਅੰਨਮਤੀ ਹੈ ਆਗਿਆ ਸਿੱਖਾਂ ਵਿਚ ਖਜ਼ਾਲ ।੧੩੮।
ਥੋੜੇ ਚਿਰ ਥੋਂ ਆ ਗਈ ਏਹੁ ਕੁਰੀਤੀ ਮਿੱਤ ।
ਅੰਧਾ ਧੁੰਦ ਹੀ ਪਰਚਿਆ ਸਿੱਖਾਂ ਦਾ ਹੈ ਚਿੱਤ ।੧੩੯।
ਲੋਗ ਕਹਨ ਇਹ ਆਰਤੀ ਆਈ ਵਾਂਗ ਪਲੇਗ ।
ਅੰਨਮਤੀ ਦੇ ਮੰਦਰੋਂ ਵਾਂਗ ਬਿਮਾਰੀ ਬੇਗ ।੧੪੦।

ਸ੍ਰੀ ਯੁਤ ਗਜ਼ਾਨੀ ਸੰਤ ਸਿੰਘ ਜੋ ਸੇ ਅਤਿ ਵਡਭਾਗ ।
ਪੂਰਬ ਵਲ ਫਿਰਨੇ ਗਏ ਮਨ ਮਹਿ ਧਰ ਅਨੁਰਾਗ ।੧੪੧।
ਜਗ੍ਹਾ ਜਗ੍ਹਾ ਪਰ ਤੀਰਥੀਂ ਦੇਖਜ਼ਾ ਜਦੋਂ ਬਿਹਾਰ ।
ਦੀਵਿਆਂ ਦੀ ਸਨ ਆਰਤੀ ਕਰਦੇ ਨਾਲ ਪਿਆਰ ।੧੪੨।
ਤਨ ਮਨ ਮਹਿ ਪ੍ਰਸੰਨ ਹੋ ਹਰਿ ਮੰਦਰ ਮਹਿ ਆਨ ।
ਉਸੀ ਤਰ੍ਹਾਂ ਕਰ ਰੀਸ ਉਹ ਦੀਵੇ ਲਗੇ ਜਗਾਨ ।੧੪੩।
ਹੁੰਦੀ ਹੁੰਦੀ ਵਧ ਗਈ ਏਹੋ ਰੀਤ ਅਨੀਤ ।
ਪਰੰਪਰਾ ਤੇ ਹੈ ਇਹ ਨਹੀਂ ਸਮਝੋ ਨਿਜ ਚੀਤ ।੧੪੪।

ਦੋਹਿਰਾ

ਅਹੋ ਖਾਲਸਾ ਮੀਤ ਜੀ ਮੈਂ ਜਾਨਿਆ ਸਭ ਭੇਦ ।
ਗੁਰਮਤ ਗਜ਼ਾਨ ਪਛਾਨ ਕੇ ਮਿਟਿਆ ਮਨ ਦਾ ਖੇਦ ।੧੪੫।

ਦੋਹਿਰਾ

ਧੰਨਯ ਧੰਨਯ ਤੂੰ ਧੰਨਯ ਹੈਂ ਜਿਨ ਜਾਨਿਆ ਯਹ ਭੇਵ ।
ਜਾਗ ਪਏ ਹਨ ਭਾਗ ਤਵ ਅਰ ਤ੍ਰੁੱਠੇ ਗੁਰ ਦੇਵ ।੧੪੬।
ਜੈਸੇ ਤੈਂ ਭਰਮ ਖੋਇ ਕੇ ਲਿਆ ਗਿਆਨ ਪਤ ਸਾਰ ।
ਤੈਸੇ ਉਦਮ ਕਰੋ ਅਬ ਸੁਖ ਪਾਏ ਸੰਸਾਰ ।੧੪੭।
ਅਬ ਮਿਲਗੋਭਾ ਸਿੰਘ ਜੀ ਹੋਏ ਸਿੰਘ ਸੁਜਾਨ ।
ਸੁਖੀ ਭਏ ਤਤਕਾਲ ਹੀ ਪਾਕਰ ਗੁਰਮਤ ਗਜ਼ਾਨ ।੧੪੮।
ਸੇ ਦਸਮੇਂ ਗੁਰਦੇਵ ਜੀ ਕਰਣਾ ਕਰੀਯਹੁ ਆਪ ।
ਅੰਮ੍ਰਿਤ ਬਚਨ ਪਿਲਾਇਕੇ ਹਰ ਦੀਜੇ ਤ੍ਰਿਤਾਪ ।੧੪੯।
ਸਗਲ ਜਗਤ ਬੰਧਨ ਤਜੈ ਲਹੈ ਗਜ਼ਾਨ ਸੁਖ ਸਾਰ ।
ਸਭ ਅਪਨੇ ਕਾਰਜ ਕਰੇਂ ਗੁਰ ਮਤ ਕੇ ਅਨੁਸਾਰ ।੧੫੦।
ਇਹੋ ਦਿੱਤ ਮ੍ਰਿਗੇਸ਼ ਕੀ ਹੈ ਬਿਨਤੀ ਜਗ ਨਾਥ ।
ਅਗਜ਼ਾਨ ਸਿੰਧ ਮਹਿ ਡੁਬਤੇ ਕਾਢੋ ਦੇ ਕਰ ਹਾਥ ।੧੫੧।
ਵਾਰ ਵਾਰ ਵਰ ਮਾਂਗ ਹੋਂ ਦੇਵੋ ਦੀਨ ਦਿਆਲ ।
ਦਿੱਤ ਹਰੀ ਇਸ ਪੰਥ ਕਾ ਮਿਟੇ ਭਰਮ ਭੈ ਜਾਲ ।੧੫੨।
ਗਰਮਤ ਦੀ ਜੋ ਆਰਤੀ ਪਰਗਟ ਕਰੀ ਬਨਾਇ ।
ਪੜ੍ਹੈ ਸੁਨੇ ਜੋ ਪ੍ਰੇਮ ਸੇ ਦੇਵੇ ਭਰਮ ਮਿਟਾਇ ।੧੫੩।

# ਡਰਪੋਕ ਸਿੰਘ ਤੇ ਦਲੇਰ ਸਿੰਘ

(ਲੇਖਕ ਗੁਰਪੁਰਵਾਸੀ ਗਿਆਨੀ ਦਿਤ ਸਿੰਘ ਜੀ ਲਾਹੌਰ)

## *ਇਕ ਡਰਪੋਕ ਸਿੰਘ ਦਾ ਦਲੇਰ ਸਿੰਘ ਨਾਲ ਪ੍ਰਸ਼ਨ ਉੱਤਰ*

ਡਰਪੋਕ ਸਿੰਘ–'ਵਾਹਿਗੁਰੂ ਜੀ ਕੀ ਫਤੇ' ਭਾਈ ਜੀ !

ਦਲੇਰ ਸਿੰਘ–ਵਾਹਿਗੁਰੂ ਜੀ ਕਾ ਖਾਲਸਾ ॥ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ॥

ਡਰਪੋਕ ਸਿੰਘ–ਕਿਉਂ ਜੀ ! ਇਹ ਕਯਾ ਅੰਧੇਰ ਮੱਚ ਗਿਆ ਹੈ, ਜੋ ਅਗੇ ਕਦੇ ਨਹੀਂ ਸੁਣਿਆ ਸੀ ?

ਦਲੇਰ ਸਿੰਘ–ਕੇਹਾ ਅੰਧੇਰ, ਖੋਲ੍ਹ ਕੇ ਸਮਝਾਓ ! ਜੋ ਉਹ ਕੇਹੜਾ ਹੈ, ਸਾਨੂੰ ਤਾਂ ਕੋਈ ਖਬਰ ਨਹੀਂ, ਜੋ ਤੁਸੀਂ ਕੀ ਆਖਦੇ ਹੋ ?

ਡਰਪੋਕ ਸਿੰਘ–ਅੱਜ ਕੱਲ ਮੁਸਲਮਾਨ ਅਤੇ ਮੁਸਲਮਾਨੀਆਂ ਸਿੰਘ-ਸਿੰਘਣੀਆਂ ਬਣਨ ਲੱਗ ਪਏ ਹਨ, ਇਸ ਤੇ ਹੋਰ ਅੰਧੇਰ ਕਯਾ ਹੈ ?

ਦਲੇਰ ਸਿੰਘ–ਇਹ ਤਾਂ ਅੰਧੇਰ ਵਾਲੀ ਕੋਈ ਬਾਤ ਨਹੀਂ, ਸਗੋਂ ਚਾਨਨ ਦੀ ਹੈ-ਹਾਂ, ਇਸ ਬਾਤ ਦਾ ਅੰਧੇਰ ਉਨ੍ਹਾਂ ਭਾਈਆਂ ਨੂੰ ਤਾਂ ਭਾਵੇਂ ਹੋਵੇ, ਜਿਨਾਂ ਦੇ ਦੀਨ ਵਿਚੋਂ ਆਦਮੀ ਨਿਕਲ ਕੇ ਦੂਜੇ ਵਿਚ ਜਾਂਦੇ ਹਨ, ਪ੍ਰੰਤੂ ਖਾਲਸਾ ਨੂੰ ਤਾਂ ਇਹ ਪ੍ਰਕਾਸ਼ ਹੋ ਗਿਆ, ਸਗੋਂ ਅੱਗੇ ਪਹਿਲਾਂ ਅੰਧੇਰ ਸੀ ਜੋ ਖਾਲਸਾ ਧਰਮ ਥੋੜਿਆਂ ਆਦਮੀਆਂ ਦੇ ਹਿੱਸੇ ਵਿਚ ਸੀ ।

ਡਰਪੋਕ ਸਿੰਘ–ਤੁਸੀਂ ਤਾਂ ਹਾਸੀ ਕਰਦੇ ਹੋ, ਪਰ ਇਤਨਾ ਤਾਂ ਸਮਝੋ ਕਿ ਜੇ ਮੁਸਲਮਾਨ ਖਾਲਸਾ ਧਰਮ ਵਿਚ ਆਇ ਗਏ ਤਾਂ ਖਾਲਸਾ ਰਹੇਗਾ ਯਾ ਕਿਯਾ ਹੋਵੇਗਾ ? ਇਹ ਗੱਲ ਲੰਬੀ ਨਜ਼ਰ ਨਾਲ ਸੋਚੋ, ਨਿਰਾ ਹੱਸ ਕੇ ਨਾ ਗੁਆਓ ।

ਦਲੇਰ ਸਿੰਘ–ਭਾਈ, ਚੂਹੜੇ ਸਿੰਘ ਹੋ ਸਕਦੇ ਹਨ ਕਿ ਨਹੀਂ ? ਪਹਿਲੇ ਇਸ ਦਾ ਉੱਤਰ ਦੇਵੋ ।

ਡਰਪੋਕ ਸਿੰਘ–ਹਾਂ ਜੀ, ਉਹ ਤਾਂ ਬੇਸ਼ਕ ਹੋ ਸਕਦੇ ਹਨ ।

ਦਲੇਰ ਸਿੰਘ–ਫੇਰ ਭਾਈ ! ਚਮਿਆਰ ਹੋ ਸਕਦੇ ਹਨ ਕੇ ਨਹੀਂ ? ਇਸ ਦਾ ਭਰਮ ਭੀ ਕੱਢ ਦੇਹੋ ।

ਡਰਪੋਕ ਸਿੰਘ–ਭਾਈ ਜੀ ! ਉਹ ਭੀ ਬੇਸ਼ਕ ਹੋ ਸਕਦੇ ਹਨ, ਜੈਸਾ ਕਿ ਹਨ, ਪਰ ਸਾਨੂੰ ਇਸ ਨਾਲ ਕਯਾ ?

ਦਲੇਰ ਸਿੰਘ–ਭਾਈ ! ਜੇ ਚੂਹੜੇ ਚਮਿਆਰਾਂ ਦੇ ਖਾਲਸਾ ਧਰਮ ਵਿਚ ਆਉਣ ਤੇ ਖਾਲਸਾ ਧਰਮ ਵਿਚ ਅੰਧੇਰ ਨਹੀਂ ਪਿਆ ਅਤੇ ਧਰਮ ਨਹੀਂ ਬਿਗੜਿਆ ਤਾਂ ਮੁਸਲਮਾਨਾਂ ਦੇ ਆਉਨ ਤੇ ਕਦ ਬਿਗੜ ਸਕਦਾ ਹੈ ? ਫਿਰ ਅੰਧੇਰ ਵਾਲੀ ਗੱਲ ਕਯਾ ਹੈ ।

ਡਰਪੋਕ ਸਿੰਘ–ਮੁਸਲਮਾਨਾਂ ਦਾ ਤਾਂ ਗੁਰੂਆਂ ਨਾਲ ਸਦਾ ਤੇ ਹੀ ਵੈਰ ਰਿਹਾ ਸੀ, ਜਿਸ ਕਰਕੇ ਗੁਰੂਆਂ ਦੇ ਸਾਹਿਬਜ਼ਾਦੇ ਭੀ ਇਨਾਂ ਨੇ ਨੀਵਾਂ* ਹੇਠ ਦਿੱਤੇ ਸੇ, ਫੇਰ ਇਹ ਕਿਸ ਤਰਾਂ ਸਿੱਖ ਹੋ ਸਕਦੇ ਹਨ । ਜੋ ਮੁੱਢੋਂ ਦੇ ਵੈਰੀ ਹਨ, ਤੁਸੀਂ ਇਸ ਗੱਲ ਨੂੰ ਤਾਂ ਸੋਚੋ ਐਵੇਂ ਆਪਨਾ ਹੀ ਗੋਗਾ ਕਯਾ ਮਾਰਦੇ ਹੋ ?

ਦਲੇਰ ਸਿੰਘ–ਜੇ ਕਰਕੇ ਇਹੋ ਬਾਤ ਮੁਸਲਮਾਨਾਂ ਨੂੰ ਸਿੰਘ ਹੋਣੋ ਰੋਕਦੀ ਹੈ, ਤਾਂ ਰਾਜਪੂਤ ਹਿੰਦੂ ਰਾਜਿਆਂ ਨੇ

---

*ਨੀਹਾਂ (ਜ਼ਿਲਾ ਸਰਹਿੰਦ ਦੀਆਂ)

ਭੀ ਗੁਰੂ ਨਾਲ ਭਾਰੀ ਦੁਸ਼ਮਨੀ ਕੀਤੀ, ਜੋ ਮੁਸਲਮਾਨਾਂ ਨਾਲ ਗੁਰੂ ਨੂੰ ਰਾਜਿਆਂ ਦੇ ਲੜਾਇਆਂ ਹੀ ਲੜਨਾ ਪਿਆ ਸੀ, ਨਹੀਂ ਤਾਂ ਅੱਗੇ ਕੋਈ ਲੜਾਈ ਨਹੀਂ ਸੀ, ਅਰ ਜੋ ਸਾਹਿਬਜ਼ਾਦੇ ਨੀਆਂ ਹੇਠ ਦਿੱਤੇ ਸਨ ਉਨ੍ਹਾਂ ਨੂੰ ਘਰ ਦੇ ਬ੍ਰਾਹਮਣ ਨੇ ਪਕੜਾਇਆ ਅਤੇ ਸਰਹੰਦ ਵਿਚ ਇਕ ਖਤ੍ਰੀ ਨੇ ਸੂਬੇ ਨੂੰ ਨੀਆਂ ਹੇਠ ਦੇਣ ਲਈ ਸਿਖਾਇਆ, ਅਤੇ ਸੱਪਾਂ ਦੇ ਬੱਚੇ ਸੱਪ ਹੋਣੇ ਸਮਝਾਇਆ, ਪ੍ਰੰਤੂ ਮਲੇਰੀਏ ਮੁਸਲਮਾਨਾਂ ਪਠਾਨਾਂ ਨੇ ਹਾਹ ਦਾ ਨਾਰਾ ਬੁਲਾਇਆ ਸੀ। ਸੋ ਭਾਈ ਜੀ ! ਜੇ ਸਾਹਿਬਜ਼ਾਦਿਆਂ ਨੂੰ ਪਕੜਾਉਣ ਅਤੇ ਨੀਆਂ ਹੇਠ ਦਬਵਾਉਣ ਵਾਲੇ ਬ੍ਰਾਹਮਣ ਖਤ੍ਰੀ ਰਾਜਪੂਤ ਬਿਨਾ ਰੋਕ ਟੋਕ ਸਿੰਘ ਸਜਦੇ ਹਨ ਅਤੇ ਉਨ੍ਹਾਂ ਲਈ ਗੁਰੂ ਘਰ ਵਿਚ ਸਤਕਾਰ ਹੈ ਤਾਂ ਉਹ ਲੋਗ ਜਿਨਾਂ ਨੇ ਹਾਹ ਦਾ ਨਾਰਾ ਮਾਰਿਆ ਅਤੇ ਆਖਿਆ ਕਿ ਇਨਾਂ ਸ਼ੀਰਖੋਰਿਆਂ ਨੇ ਤੁਹਾਡਾ ਕਯਾ ਬਿਗਾੜਿਆ ਹੈ, ਉਨ੍ਹਾਂ ਨੂੰ (ਖਾਲਸਾ) ਧਰਮ ਵਿਚ ਆਉਂਦਿਆਂ ਕਯਾ ਰੋਕ ਹੈ–ਸਗੋਂ ਉਨ੍ਹਾਂ ਦਾ ਸਭ ਤੋਂ ਵਧ ਕੇ ਹੱਕ ਹੈ। ਫਿਰ ਮਾਛੂਵਾੜੇ ਥੋਂ ਗ਼ਨੀ ਖਾਂ ਅਤੇ ਨਬੀ ਖਾਂ ਪਠਾਣਾਂ ਨੇ ਦਸਮੇ ਗੁਰੂ ਨੂੰ ਉਚ ਦਾ ਪੀਰ ਕਰਕੇ ਬਚਾਇਆ (ਅਰ) ਰਾਮ ਪੁਰੀਏ ਸਈਯਦਾਂ ਨੇ ਸੂਬੇ ਅਗੇ ਝੂਠ ਬੋਲ ਕੇ ਗੁਰੂ ਦੀ ਸਹਾਇਤਾ ਕੀਤੀ ਕਿ ਬੇਸ਼ਕ ਇਹ ਸਾਡਾ ਸਬੰਧੀ ਉੱਚ ਦਾ ਪੀਰ ਹੈ–ਸੋ ਦੱਸੋ, ਉਹ ਗੁਰੂ ਘਰੋਂ ਅਜੇਹੇ ਸੱਚੇ ਸੇਵਕ ਧੱਕੇ ਜ਼ਾਨ ਅਤੇ ਗੁਰੂ ਦੇ ਘਾਤੀ ਅੱਗੇ ਹੋ ਜਾਣ, ਦੱਸੋ ਖਾਂ ਇਸ ਤੋਂ ਵਧ ਕੇ ਹੋਰ ਅੰਧੇਰ ਕਯਾ ਹੈ ?

ਡਰਪੋਕ ਸਿੰਘ–ਦੇਖੋ ਖਾਂ ਗਲਾਂ ਬਣਾਉਂਦਾ, ਤੁਸੀਂ ਅੱਜ ਮੁਸਲਮਾਨਾਂ ਨੂੰ ਸਿੰਘ ਸਜਾਉਨ ਵਾਲੇ ਜੰਮ ਪਏ ਹੋ, ਕਯਾ ਅੱਗੇ ਕੋਈ ਤੁਹਾਡੇ ਜੇਹਾ ਸਿੰਘ ਨਹੀਂ ਹੋਇਆ, ਜੋ ਇਹ ਕੰਮ ਕਰਦਾ।

ਦਲੇਰ ਸਿੰਘ–ਅਗੇ ਬਥੇਰੇ ਹੋਏ ਹਨ, ਅਤੇ ਬਥੇਰੇ ਮੁਸਲਮਾਨ ਅਤੇ ਮੁਸਲਮਾਨੀਆਂ ਸਿੰਘ ਧਰਮ ਵਿਚ ਆਏ ਸਨ।

ਡਰਪੋਕ ਸਿੰਘ–ਰਾਮ ਰਾਮ ਬੋਲੋ, ਝੂਠੇ ਗਪੌੜੇ ਨਾ ਮਾਰੋ, ਜੇ ਇਹ ਗਲ ਹੁੰਦੀ ਤਾਂ ਦਸਮੇ ਗੁਰੂ ਨਾ ਕਰਦੇ, ਅਰ ਉਨਾ ਦੇ ਪਿਛੋਂ ਕੋਈ ਹੋਰ ਸਿੰਘ ਨਾ ਕਰਦਾ। ਕਿਆ ਉਨਾਂ ਨੂੰ ਤੁਹਾਡੇ ਜੇਹੀ ਬੁੱਧਿ ਨਹੀਂ ਸੀ।

ਦਲੇਰ ਸਿੰਘ–ਭਾਈ ! ਤੇ ਸੂਰਜ ਪ੍ਰਕਾਸ਼ ਵਿਚ ਦਸਮ ਗੁਰੂ ਜੀ ਦਾ ਵਿਰਤਾਂਤ ਪੜ੍ਹਿਆ ਹੈ, ਕਿ ਨਹੀਂ, ਪਹਿਲਾਂ ਇਹ ਗਲ ਦੱਸ, ਪਿਛੋਂ ਇਹ ਗਲ ਪੁੱਛੀ।

ਡਰਪੋਕ ਸਿੰਘ–ਕਿਯੋਂ, ਉਸ ਵਿਚ ਕੀ ਹੈ ? ਤੁਸੀਂ ਆਪ ਦੱਸ ਦੇਵੋ ਜੋ ਤੁਸੀਂ ਪੜ੍ਹਿਆ ਹੈ, ਭਾਵੇਂ ਮੈਂ ਨਹੀਂ ਪੜ੍ਹਿਆ।

ਦਲੇਰ ਸਿੰਘ–ਉਸ ਵਿਚ ਗੁਰੂ ਜੀ ਨੇ ਇਕ ਮੁਸਲਮਾਨ ਨੂੰ ਅਪਨੇ ਹਥੀਂ ਅੰਮ੍ਰਿਤ ਤਯਾਰ ਕਰਕੇ ਛਕਾਇਆ ਹੈ, ਜਾਹ ਕਿਸੇ ਹੋਰ ਕੋਲੋਂ ਪੁਛ ਲੈ ਯਾ ਆਪ ਜਾ ਕੇ ਪੜ੍ਹ ਲੈ।

ਡਰਪੋਕ ਸਿੰਘ–ਫੇਰ ਇਹ ਉਸ ਸਮਯ ਦੇ ਸਿੰਘਾਂ ਨੇ ਰੀਤੀ ਕਯੋਂ ਛੱਡ ਦਿੱਤੀ, ਜੋ ਗੁਰੂ ਨੇ ਚਲਾਈ ਸੀ ਇਹ ਤਾਂ ਦਸੋ ਕਿਉਂਕਿ ਜੋ ਪਿਛਲੀਆਂ ਰੀਤੀਆਂ ਹੀ ਅੱਜ ਕੱਲ ਵਰਤੀਦੀਆਂ ਹਨ।

ਦਲੇਰ ਸਿੰਘ–ਪੁਰਾਣੇ ਸਿੰਘਾਂ ਨੇ ਤਾਂ ਕੋਈ ਨਹੀਂ ਛੱਡੀ ਸੀ, ਸਗੋਂ ਜਾਰੀ ਰੱਖੀ ਸੀ। ਦੇਖੋ ਬੰਦੇ ਬੈਰਾਗੀ ਦੀ ਬਹਾਦਰੀ ਜੋ ਇਕ ਮੁਸਲਮਾਨ ਭਾਈ ਹੀ ਅਪਨੀ ਬਨਾਈ ਹੋਈ ਕਿਤਾਬ ਕਿਸਾ (ਮਹਤਾਬ ਬੇਗਮ) ਵਿਚ ਕਯਾ ਲਿਖਦਾ ਹੈ ਜੋ ਖਾਲਸਾ ਧਰਮ ਦਾ ਭੀ ਨਹੀਂ ਹੈ।

ਡਰਪੋਕ ਸਿੰਘ–(ਤੂਹੀ ਯੋ ਸੁਨਾ ਦੇ) ਜੋ ਉਸ ਵਿਚ ਕਯਾ ਲਿਖਯਾ ਹੈ ਅਤੇ ਉਸ ਵਿਚ ਕਿਸੇ ਮੁਸਲਮਾਨ ਨੂੰ ਸਿੰਘ ਬਨਾਉਣ ਲਈ ਆਖਯਾ ਹੈ, ਇਸ ਵਿਚ ਕਯਾ ਡਰ ਹੈ। ਆਪਾਂ ਤਾਂ ਸੁਣਕੇ ਭਰਮ ਹੀ ਖੋਣਾ ਹੈ।

ਦਲੇਰ ਸਿੰਘ–ਲੈ ਸੁਣ, ਜੋ ਦਸਮ ਗੁਰੂ ਜੀ ਮਹਾਰਾਜ ਨੇ ਜੋ ਜੋ ਜੁੱਧ ਕੀਤੇ ਸਨ ਸੋ ਸਾਰੇ ਲੋਕਾਂ ਪਰ ਪ੍ਰਗਟ ਹਨ, ਪ੍ਰੰਤੂ ਬੰਦਾ ਬੈਰਾਗੀ ਜੋ ਟੁਕੜੇ ਮੰਗਨ ਵਾਲਾ ਫਕੀਰ ਅਤੇ ਪਿੰਡੇ ਪਰ ਖਾਕ ਮਲ ਕੇ ਜੰਗਲ ਵਿਚ ਬੈਠਕੇ ਉਮਰ ਗੁਜ਼ਾਰਨੇ ਵਾਲਾ ਸਾਧੂ ਸੀ ਉਸਨੇ ਇਸ ਦਸਮ ਗੁਰੂ ਦੇ ਅੰਮ੍ਰਿਤ ਨੂੰ ਪਾਨ ਕਰਕੇ ਜੋ ਜੋ ਕੰਮ ਕੀਤੇ ਸਨ, ਸੋ ਜਿਤਨਾ ਚਿਰ ਸੰਸਾਰ ਪਰ ਆਦਮੀ ਜਿੰਦਾ ਰਹਨਗੇ, ਉਹ ਉਤਨਾ ਚਿਰ ਹੀ ਉਸਦੀ ਸਚੀ ਬਹਾਦਰੀਆਂ ਦੇ ਕਿਸੇ ਨੂੰ ਯਾਦ ਕਰਕੇ ਅਗਲੇ ਆਉਨ ਵਾਲੀਆਂ ਨਸਲਾਂ ਪਰ ਪਰਗਟ ਕਰਦੇ ਰਹਨਗੇ। 'ਮਹਤਾਬ ਬੇਗਮ' ਨਾਮੇ ਕਿਤਾਬ ਤੋਂ ਪ੍ਰਗਟ ਹੁੰਦਾ ਹੈ, ਜੋ ਬੰਦੇ ਦੇ ਬਾਰੇ ਵਿਚ ਕਿਸ ਤਰਾਂ ਲਿਖਦੀ ਹੈ, ਜਿਸ ਦਾ ਥੋੜਾ ਜੇਹਾ ਹਾਲ ਮੈਂ ਉਸੀ ਉਰਦੂ ਜ਼ਬਾਨ

ਵਿਚ ਲਿਖ ਕੇ ਤੇਰੇ ਅਗੇ ਪ੍ਰਗਟ ਕਰਦਾ ਹਾਂ ।

ਕਿਉਂਕਿ ਜਿਸ ਕਰਕੇ ਉਹ ਮੁਸਲਮਾਨ ਭਾਈ ਉਸ ਕਿਤਾਬ ਵਿਚ ਇਹ ਲਿਖਦਾ ਹੈ ਤਾਂ ਸਾਨੂੰ ਕੀ ਦੋਸ਼ ਹੈ। ਜਦ ਬੰਦਾ ਬੈਰਾਗੀ ਮੁਸਲਮਾਨਾਂ ਨਾਲ ਲੜਦਾ ਲੜਦਾ ਅੰਧੇਰੀ ਰਾਤ ਨੂੰ ਬਰਖਾ ਅਤੇ ਹਨੇਰੀ ਵਿਚ ਤੰਗ ਆ ਕੇ ਇਕ (ਬਦਰੁੱਦੀਨ) ਨਾਮੇ ਗਡਰੀਏ ਅਰਥਾਤ (ਭੇਡਾਂ ਚਾਰਨ ਵਾਲੇ) ਦੀ ਝੌਂਪੜੀ ਵਿਚ ਗਿਆ ਤੇ ਉਥੇ ਜੋ ਬਾਤ ਚੀਤ ਹੋਈ ਸੀ ਸੋ ਮੈਂ ਤੈਨੂੰ ਉਸੀ ਅਬਾਰਤ ਵਿਚ ਦਸਦਾ ਹਾਂ, ਜਿਸਤੇ ਤੂੰ ਦੇਖ ਲਏਂਗਾ ਜੋ ਬੰਦੇ ਨੇ ਉਨਾਂ ਮੁਸਲਮਾਨਾਂ ਨੂੰ ਸਿੱਖ ਬਨਾਉਨ ਪਰ ਕਿਆ ਆਖਯਾ ਸੀ—ਯਥਾ 'ਬੁਢੀਆਂ ਨੇ ਨਾ ਔਰ ਉਸ ਕਾ ਖਾਵਿੰਦ ਜੋ ਜਿਲੇ ਭਾਬਰ ਮੇ ਜੋ ਪੁਰਾਨਾ ਗਡਰੀਆ ਥਾ ਅਪਨੀ ਝੌਂਪੜੀ ਕੇ ਬੀਚ ਮੈਂ ਕੰਮਲ ਓਢੇ ਬੈਠੇ ਥੇ। ਬੀਵੀ ਨੇ ਖਾਵੰਦ ਸੇ ਕਹਾ "ਖੁਦਾ ਖੈਰ ਕਰੇ ਹਵਾ ਕੇ ਹਰ ਏਕ ਝੋਕੇ ਸੇ ਯਹੀ ਡਰ ਲਗਤਾ ਹੈ ਕਿ ਹਮ ਆਪਨੇ ਛਪਰ ਕੇ ਨੀਚੇ ਦਬ ਜਾਏਂਗੇ, ਆਜ ਕੀ ਰਾਤ ਬੜੀ ਭਿਆਨਕ ਹੈ, ਮਗਰ ਮੁਝੇ ਉਮੇਦ ਹੈ ਕਿ ਇਸ ਤੁਫਾਨ ਸੇ ਹਮਾਰੇ ਛਪਰ ਕੋ ਜੋਖੋ ਨਹੀਂ ਹੋਗੀ ਥੋੜੀ ਆਗ ਹੀ ਬਾਲ ਲੋ, ਉਸੀ ਕੇ ਸਹਾਰੇ ਰਾਤ ਕਾਟੇਂਗੇ।"

ਨੈਨਾ ਨੇ ਆਗ ਜਲਾਈ ਔਰ ਦੋਨੋਂ ਮੀਆ ਬੀਵੀ ਉਸ ਕੇ ਪਾਸ ਬੈਠ ਗਏ। ਜੋ ਹੀ ਉਨ ਕੇ ਠੰਢੇ ਠੰਢੇ ਬਦਨ ਕੋ ਆਗ ਕੀ ਗਰਮੀ ਪਹੁਚੀ ਉਨਕਾ ਡਰ ਕਮ ਹੋਨੇ ਲਗਾ। ਹਵਾ ਮੰਦੀ ਹੋ ਗਈ ਅਰ ਮੂਸਲਾਧਾਰ ਮੀਂਹ ਬਰਸਨੇ ਲਗਾ : ਨੈਨਾ ਕੋ ਅਬ ਪਹਲੇ ਸੇ ਭੀ ਜ਼ਿਆਦਾ ਤਕਲੀਫ ਹੂਈ, ਕਿਉਂਕਿ ਪਿਛਲੀ ਆਂਧੀ ਕੇ ਜੋਰ ਸੇ ਛੱਪਰ ਜੋ ਤਾੜਕੇ ਪਤੋਂ ਕਾ ਬਨਾ ਹੂਆ ਥਾ ਉਲਟ-ਪੁਲਟ ਹੋ ਗਿਆ ਥਾ ਔਰ ਅਬ ਸਾਰਾ ਛੱਪਰ ਟਪਕਨੇ ਲਗਾ। ਕਹੀਂ ਤਿਲ ਰਖਨੇ ਕੋ ਜਗਹ ਸੂਖੀ ਨ ਬਚੀ, ਐਸੀ ਹਾਲਾਤ ਮੈਂ ਨੀਂਦ ਕਬ ਆ ਸਕਤੀ ਥੀ, ਨੈਨਾ ਸਿਰਫ ਆਗ ਸੇ ਬੈਠੀ ਤਾਪਤੀ ਰਹੀ।

ਬਦਰੁੱਦੀਨ ਗਡਰੀਆ ਬੋਲਾ, ਨਹੀਂ ਮਾਲੂਮ ਲੜਾਈ ਕਾ ਅਬ ਕਿਆ ਹਾਲ ਹੈ? ਬੇਸ਼ਕ ਯਹ ਬੰਦਾ ਜਹੰਨਮ ਕਾ ਫਰਿਸ਼ਤਾ ਹੀ ਹੈ। ਮੁਝੇ ਉਸ ਕੀ ਬਹੁਤੇਰੀ ਖੂੰਖੁਆਰੀ ਔਰ ਦਰੰਦਹ ਖੋਈ ਕੀ ਹਰਕਤੇਂ ਯਾਦ ਹੈਂ "ਨੈਨ" ਮੀਆਂ ਕਿਆ ਵਹੁ ਐਸਾ ਬੁਰਾ ਆਦਮੀ ਹੈ, "ਬੁਢਾ ਤੁਮ ਅਬੀ ਤਕ ਯਹੀ ਕਹਤੀ ਹੋ" ਕਯਾ ਵਹੁ ਬੁਰਾ ਆਦਮੀ ਹੈ, ਉਸ ਨੇ ਕਯਾ ਫੌਜਦਾਰ ਖਾਂ ਹਾਕਮ ਸਰਹੰਦ ਕੋ ਨਹੀਂ ਲੂਟਾ, ਔਰ ਫਿਰ ਬਿਚਾਰੇ ਵਜ਼ੀਰ ਖਾਂ ਕੇ ਜੋਰੂ ਔਰ ਉਸਕੇ ਬੇਗੁਨਾਹ ਮਾਸੂਮ ਬੱਚੋਂ ਕੋ ਨਹੀਂ ਕਤਲ ਕੀਆ, ਔਰ ਉਸ ਪਰ ਭੀ ਕਨਾਇਤ ਨਾ ਕਰਕੇ "ਮਸਜਦੋਂ ਕੋ ਨਾ ਪਾਕ ਨਹੀਂ ਕੀਆ, ਔਰ ਕਬਰੋਂ ਮੇਂ ਸੇ ਲਾਸ਼ੋਂ ਕੋ ਨਿਕਲਵਾ ਕਰ ਕੁਛ ਭੇਡੀਯੋਂ ਸੇ ਨਹੀਂ ਪੜਵਾਇਆ ਔਰ ਕਿਆ ਸਤਲੁਜ ਸੇ ਲੇਕਰ ਜਮਨਾ ਤਕ ਤਮਾਮ ਮੁਲਕ ਬੇ ਚਰਾਗ ਨਹੀਂ ਕਰ ਦੀਆ, ਔਰ ਕਿਆ ਇਜ਼ਲਾਏ ਸਹਾਰਨਪੁਰ ਮੇਂ ਜੋ ਦਿਹਲੀ ਸੇ ਚੰਦ ਮੀਲ ਦੂਰ ਹੈ ਲੂਟ ਮਾਰ ਨਹੀਂ ਕੀ, ਔਰ ਜੋ ਸ਼ਖਸ਼ ਸਿਖ ਮਜ਼ਹਬ ਕੇ ਅਕਾਇਦ ਔਰ ਆਦਾਤਵ ਲਿਬਾਸ ਸੇ ਇਨਕਾਰ ਕਰਤਾ ਹੈ ਕਿਆ ਵਹੁ ਉਸਕੋ ਬੇਰਹਮੀ ਸੇ ਨਹੀਂ ਕਤਲ ਕਰ ਡਾਲਤਾ ਹੈ, ਇਸ ਸੇ ਜ਼ਿਆਦਾ ਔਰ ਕਯਾ ਬੁਰਾਈ ਹੋਗੀ। ਯਹ ਸਭ ਸ਼ੈਤਾਨੀ ਹਰਕਤੇਂ ਨਹੀਂ? ਖੁਦਾ ਕਰੇ ਹਮਾਰਾ ਸਿਪਹ ਸਾਲਾਰ ਉਸ ਪਰ ਫਤਹ ਪਾਏ। ਨੈਨਾਂ ਨੇ ਕਹਾ—ਮੀਆਂ ਖੁਦਾ ਐਸਾ ਹੀ ਕਰੇਗਾ, ਫੱਰੁਖਸੀਅਰ ਬਾਦਸ਼ਾਹ ਜ਼ਰੂਰ ਉਸ ਕੇ ਗਾਰਤ ਕਰਨੇ ਕੀ ਤਦਬੀਰ ਨਿਕਾਲੇਗਾ।

ਇਤਨੇ ਹੀ ਮੈਂ ਦਰਵਜੇ ਪਰ ਕਿਨੇ ਕੁੰਡੀ ਖੜਕਾਈ, ਯਹ ਦੋਨੋਂ ਬਿਚਾਰੇ ਡਰਕੇ ਮਾਰੇ ਸਹਮ ਗਏ, ਬਦਰੁ ਦੀਨ ਨੇ ਪੂਛਾ—ਤੂ ਕੌਨ ਹੈ? ਦਰਵਾਜ਼ਹ ਪਰ ਸੇ ਜੁਆਬ ਆਇਆ "ਏਕ ਕੰਬਖਤ ਬਦ ਨਸੀਬ ਭੂਖੋਂ ਕਾ ਮਾਰਾ ਮਜਰੂਹ ਮੁਸਲਮਾਨ ॥"

ਨੈਨਾ ਨੇ ਕਹਾ "ਉਸ ਕੋ ਅੰਦਰ ਬੁਲਾ ਲੋ, ਖੁਦਾ ਜਾਨਤਾ ਹੈ ਐਸੇ ਵਕਤ ਮੇਂ ਅਪਨੇ ਭਾਈਯੋਂ ਕੀ ਮਦਦ ਕਰਨੀ ਚਾਹੀਏ, ਔਰ ਖਸੂਸਨ ਸਿਪਾਹੀ ਕੀ ਔਰ ਸ਼ਾਇਦ ਇਸ ਸੇ ਲੜਾਈ ਕਾ ਭੀ ਕੁਛ ਹਾਲ ਮਾਲੂਮ ਹੋ। ਤੁਮ ਕੁੰਡੀ ਖੋਲ੍ਹ ਕਰ ਆਪਨੇ ਅੰਦਰ ਬੁਲਾ ਲੋ" (ਮੀਆਂ) ਬੀਵੀ! ਇਸ ਮੇਂ ਕੁਛ ਡਰ ਕੀ ਬਾਤ ਤੋ ਨਹੀਂ ਹੈ, ਖੈਰ ਇਸ ਮੇਂ ਕੁਛ ਅੰਦੇਸ਼ਾ ਹੋਗਾ ਤੋ ਉਸਕੀ ਵੈਸੀ ਸੂਰਤ ਕੀ ਜਾਏਗੀ। ਇਸ ਅਰਸੇ ਮੇਂ ਦਰਵਾਜ਼ੇ ਪਰ ਸੇ ਪੈ

ਦਰ ਪੈ ਜ਼ਯਾਦਹ ਅਵਾਜ਼ ਆਨੇ ਲਗੀ ਔਰ ਪੁਕਾਰ ਪੁਕਾਰ ਕੇ ਵੁਹ ਗੜ ਗੜਾਨੇ ਔਰ ਪਨਾਹ ਮਾਂਗਨੇ ਲਗਾ ।

ਬਦਰੁੱਦੀਨ ਕੁਛ ਤੋ ਉਸ ਕੀ ਦਰਦ ਆਮੇਜ਼ ਅਵਾਜ਼ ਸੇ ਮੁਲਾਇਮ ਹੁਆ ਔਰ ਕੁਛ ਆਪਨੀ ਬੀਵੀ ਕੇ ਕਹਨੇ ਸੇ ਮੋਮ ਹੂਆ ਔਰ ਆਹਸਤਾ ਸੇ ਕੁੰਡੀ ਖੋਲ੍ਹ ਏਕ ਲੰਬਾ ਦੁਬਲਾ ਆਧਾ ਨੰਗਾ ਸ਼ਖਸ਼ ਅੰਦਰ ਆਇਆ, ਸਿਰ ਪਰ ਨਾ ਕੋਈ ਪਗੜੀ ਥੀ, ਨਾ ਟੋਪੀ ਥੀ, ਲੰਬੇ ਬਾਲ ਚਾਰੋਂ ਤਰਫ ਬਿਖੜ ਰਹੇ ਥੇ ਔਰ ਮੀਂਹ ਕਾ ਪਾਣੀ ਬਦਨ ਸੇ ਟਪਕ ਰਹਾ ਥਾ, ਉਸ ਕੀ ਉਮਰ ਪੈਂਤਾਲੀ ਬਰਸ ਕੀ ਮਾਲੂਮ ਹੋਤੀ ਥੀ ਔਰ ਅਗਰਚਹ ਮੁਸੀਬਤ ਜ਼ਦਹ ਤਬਾਹ ਹਾਲ ਥਾ ਮਗਰ ਬਹਾਦਰ ਸਿਪਾਹੀ ਕੀ ਸ਼ਾਨ ਚਿਹਰੇ ਸੇ ਨਮੂਨੇਦਾਰ ਥੀ ਜਬ ਆਗ ਕੇ ਸਾਮਨੇ ਥੋੜੀ ਦੇਰ ਤਾਪ ਲੀਆ ਔਰ ਤੁਮਾਮ ਬਦਨ ਔਰ ਕਪੜੇ ਸੁਖਾ ਲੀਏ ਤੋ ਥੋੜਾ ਖਾਨਾ ਉਸ ਕੇ ਆਗੇ ਰਖਾ ਵੁਹ ਬਹੁਤ ਸ਼ੌਕ ਸੇ ਉਸ ਕੋ ਉਡਾ ਗਿਆ ਔਰ ਫਿਰ ਏਕ ਕੋਨੇ ਮੇਂ ਅਰਾਮ ਕਰਨੇ ਕੇ ਵਾਸਤੇ ਥੋੜੀ ਸੀ ਦੇਰ ਲੇਟ ਰਹਾ, ਨੈਨਾ ਕੋ ਲੜਾਈ ਕੀ ਖਬਰ ਸੁਨਨੇ ਕਾ ਬਹੁਤ ਇਸ਼ਤਿਆਕ ਥਾ ਔਰ ਉਸੀ ਸ਼ੌਕ ਮੇਂ ਉਸਨੇ ਆਪਨੇ ਖਾਂਵਦ ਕੋ ਕੁੰਡੀ ਖੋਲ੍ਹਨੇ ਪਰ ਅਮਾਹਦ ਕੀਆ ਥਾ, ਉਸ ਨੇ ਲੜਾਈ ਕੀ ਖਬਰ ਪੂਛੀ ਔਰ ਦਰਯਾਫਤ ਕੀਆ "ਕਯਾ ਬਾਦਸ਼ਾਹ ਨੇ ਸਿਖੋਂ ਸੇ ਲੜਾਈ ਸ਼ੁਰੂ ਕਰ ਦਈ ਹੈ" ਉਸਨੇ ਏਕ ਧੀਮੀ ਮੰਦੀ ਅਵਾਜ਼ ਸੇ ਕਹਾ "ਹਾਂ" ਕਯਾ ਹਮ ਕੋ ਸ਼ਿਕਸਤ ਹੁਈ ? ਉਸਨੇ ਸਿਰਫ ਜੁਬਾਬ ਮੇਂ ਅਪਨਾ ਸਿਰ ਹਿਲਾ ਦੀਆ । ਗਡਰੀਏ ਨੇ ਆਂਖ ਉਠਾ ਕੇ ਏਕ ਲੰਬੀ ਸਾਂਸ ਭਰੀ ਔਰ ਕਹਾ "ਹਾਇ ਕਯਾ ਹਮਾਰੀ ਆਖਰੀ ਉਮੈਦੇਂ ਖਾਲੀ ਗਈ । ਅਬ ਹਮਕੋ ਅਪਨਾ ਮਜ਼ਹਬ ਔਰ ਰਸਮੋ ਰਵਾਜ ਛੋੜਨਾ ਪੜੇਗਾ, ਔਰ ਸਿਖ ਮਜ਼ਹਬ ਅਖਤਯਾਰ ਕਰਨਾ ਹੋਗਾ" ਉਸ ਅਜਨਬੀ ਆਦਮੀ ਅਰਥਾਤ ਬੰਦੇ ਕੋ ਕਹਾ "ਬੇਸ਼ਕ ! ਬੱਸ, ਅਬ ਤਿਆਰ ਹੋ ਰਹੋ" ਗਡਰੀਏ ਨੇ ਕਹਾ ਮਗਰ ਭਾਈ ਯਹ ਗਜਬ ਖ਼ੁਦਾ ਹੈ ਹਮਾਰੇ ਐਮਾਲ ਕੀ ਸ਼ਾਮਤ ਹੈ, ਕਯਾ ਤੁਮਾਮ ਦੁਨੀਆ ਬੰਦਾ ਔਰ ਉਸਕੇ ਮਲਊਨ ਸਿਪਾਹੀਓਂ ਕੀ ਪੈਰਵਾਈ ਕਰੇਗੀ । ਆਦਿ ॥

ਦੇਖ, ਭਾਈ ਸਾਹਿਬ ! ਉਸ ਬੰਦੇ ਬਹਾਦਰ ਦੇ ਐਸੀ ਮੁਸੀਬਤ ਵਾਲੇ ਵੇਲੇ ਪਰ ਭੀ ਇਸ ਆਖਨ ਪਰ ਕਿ ਐ ਮੁਸਲਮਾਨੋਂ "ਬੇਸ਼ਕ ਬਸ ਅਬ ਸਿਖ ਬਣਨੇ ਲਈ ਤਯਾਰ ਰਹੋ" ਹਜ਼ਾਰ ਹਜ਼ਾਰ ਧੰਨਵਾਦ ਹੈ, ਪਰੰਤੂ ਤੇਰੇ ਜੇਹੇ ਅਤੇ ਇਨਾਂ ਅਜ ਕਲ ਦੇ ਗਪੌੜ ਸਿਖਾਂ ਪਰ ਜੋ ਉਸ ਦਸਮ ਗੁਰੂ ਦੀ ਬਰਕਤ ਨਾਲ ਕਮੀਨ ਖਾਨਦਾਨ ਭੀ ਸਰਦਾਰ ਨਾਮ ਨੂੰ ਪ੍ਰਾਪਤ ਹੋਕੇ ਵਡੇ ਵਡੇ ਸੁਖ ਪਾਇ ਰਹੇ ਹਨ ਤੇ ਮੁਸਲਮਾਨ ਦੇ ਸਿਖ ਬਣਨੇ ਪਰ ਅਧ ਮਰੇ ਸੱਪ ਵਾਂਗ ਵਿਸ ਘੋਲਦੇ ਹਨ, ਹਜ਼ਾਰ ਹਜ਼ਾਰ ਸ਼ੋਕ ਹੈ, ਪਰ ਇਸ ਉਪਰਲੇ ਲੇਖ ਤੇ ਤੋਂ ਇਹ ਤਾਂ ਸਮਝ ਲਿਆ ਹੋਵੇਗਾ ਜੋ ਜਿਸ ਪਰਕਾਰ ਮੁਸਲਮਾਨਾਂ ਦੇ ਡਰ ਨਾਲ ਹਿੰਦੂ ਮੁਸਲਮਾਨ ਹੋਨਾ ਸਮਝਦੇ ਸੇ, ਇਸ ਪ੍ਰਕਾਰ ਸਿਖਾਂ ਦੇ ਡਰ ਤੇ ਸਾਰੇ ਮੁਸਲਮਾਨ ਭੀ ਇਹ ਜਾਨਦੇ ਸੇ ਕਿ ਸਾਨੂੰ ਅਪਨਾ ਦੀਨ ਛਡਕੇ ਜ਼ਰੂਰ ਖਾਲਸਾ ਧਰਮ ਕਬੂਲ ਕਰਨਾ ਪਏਗਾ ਅਤੇ ਇਸੀ ਪ੍ਰਕਾਰ ਸਿਖ ਭੀ ਏਹੋ ਚਾਹੁੰਦੇ ਸੇ ਕਿ ਇਹ ਸਾਰੇ ਖਾਲਸਾ ਕੀਤੇ ਜਾਨ ਅਰ ਦਸਮ ਗੁਰੂ ਦੇ ਪੰਜ ਕਰਯਾਂ ਵਾਲੇ ਸਿੰਘ ਹੀ ਹਿੰਦੁਸਤਾਨ ਨਹੀਂ, ਬਲਕਿ ਸਾਰੀ ਦੁਨੀਆਂ ਪਰ ਨਜ਼ਰ ਆਉਨ ॥ ਦੂਸਰਾ ਤੈਂ ਇਹ ਭੀ ਦੇਖ ਲੀਤਾ ਹੈ ਕਿ ਬੰਦੇ ਨੇ ਉਨ੍ਹਾਂ ਝੌਂਪੜੀ ਵਾਲੇ ਮੁਸਲਮਾਨਾਂ ਦਾ ਦਿਤਾ ਹੋਇਆ ਭੋਜਨ ਵਡੇ ਪ੍ਰੇਮ ਨਾਲ ਛਕ ਲੀਤਾ ਸੀ, ਹੁਣ ਤੂੰ ਦਸ ਜੋ ਇਸ ਤੇ ਵਧ ਕੇ ਹੋਰ ਕਿਆ ਸੁਨਣਾ ਚਾਹੁੰਦਾ ਹੈਂ । ਫੇਰ ਇਸ ਤੇ ਪਿਛੇ ਸ੍ਰੀ ਯੁਤ ਸੋਢੀ ਵਡਭਾਗ ਸਿੰਘ ਸਾਹਿਬ ਵਡੇ ਭਾਗਾਂ ਵਾਲੇ ਨੇ ਇਸ ਦਸਮ ਗੁਰੂ ਜੀ ਦੇ ਹੁਕਮ ਨੂੰ ਪੂਰਾ ਕੀਤਾ— ਅਤੇ ਪੰਥ ਪ੍ਰਕਾਸ਼ ਪੜ੍ਹ ਕੇ ਦੇਖੋ ਜੋ ਖਾਲਸਾ ਨੇ ਜਲੰਧਰ, ਸਰਹੰਦ ਆਦਿਕ ਸ਼ਹਿਰਾਂ ਨੂੰ ਫ਼ਤਹ ਕਰਕੇ ਸੈਂਕੜੇ ਇਸਤ੍ਰੀਆਂ ਸਿੰਘਣੀਆਂ ਸਜਾਈਆਂ, ਅਰ ਸਿੰਘਾਂ ਨਾਲ ਅਨੰਦ ਪੜ੍ਹਾਕੇ ਘਰੀ ਬਸਾਈਆਂ । ਜਿਨਾਂ ਦੀ ਸੰਤਾਨ ਸੂਰਜ ਕੀ ਤਰ੍ਹਾਂ ਪ੍ਰਕਾਸ਼ ਰਹੀ ਹੈ ਅਤੇ ਪੰਥ ਪ੍ਰਕਾਸ਼ ਉਸ ਪਰ ਇਹ ਲਿਖਦਾ ਹੈ । ਯਥਾ–ਚੌਪਈ (ਤੁਰਕਨੀਆਂ ਸਭ ਪਕੜ ਮੰਗਾਈਆਂ । ਸੁਧਾ ਛਕਾਇ ਅਨੰਦ ਪੜਾਈਆਂ ॥ ਫਿਰ ਸਭ ਹੀ ਕੋ ਸੂਰ ਖੁਲਾਏ ॥ ਨਿਜ ਸਿੱਖਨ ਪ੍ਰਤਿਦਈ ਕਰਾਏ ॥ ਸਿੱਖਨ ਹੁਕਮ ਗੁਰੂ ਕਾ ਮਾਨਾ ॥ ਦੇਸ ਅਦੇਸ ਔਰ ਨਹਿ ਜਾਨਾ ॥ ਪੁਨ ਸਮਰਥ ਕੋ ਦੋਸ ਨ ਕੋਈ ॥ ਕਰਯੇ ਹਹੀਅਤ ਜੋ ਹੋਵਤ ਸੋਈ ॥ ਸਿੰਘ ਅਨੂਪ ਬ੍ਰਹਮਨ ਹੇਰੋ ॥ ਸਾਕਨ ਥਾ ਚਨਾਲਥਲ[1] ਕੇਰੋ ॥ ਤਿਸਨੇ ਨਾਸਰ ਅਲੀ ਕੀ ਬੇਟੀ । ਬੀਰਸੁ ਜੋਬਨ ਰੂਪ ਲਪੇਟੀ) ਕਿਉਂ ਭਾਈ ਜੀ ! ਤੈਂ ਸੁਣਿਆ, ਜੋ ਖਾਲਸਾ ਵਿਚ ਕਯਾ ਰਸਮ ਸੀ ?

[1]ਸਹੀ ਨਾਮ ਪਿੰਡ ਚਰਨਾਰਥਲ ।

ਡਰਪੋਕ ਸਿੰਘ—ਜੇ ਇਹ ਗਲ ਅੱਗੇ ਹੁੰਦੀ ਸੀ ਤਾਂ ਹੁਣ ਕਿਯੋਂ ਹਟ ਗਈ ? ਹੁਣ ਭੀ ਹੋਣੀ ਚਾਹੀਦੀ ਸੀ। ਇਸ ਗੱਲ ਦਾ ਉਤਰ ਦੇਵੋ ॥

ਦਲੇਰ ਸਿੰਘ—ਇਹ ਗੱਲ ਖਾਲਸਾ ਦੇ ਮਿਲਗੋਭਾ ਹੋਣੇ ਨੇ ਬੰਦ ਕਰ ਦਿੱਤੀ, ਜੇ ਖ਼ਾਲਸਾ ਖਾਲਸ ਰਹਿੰਦਾ ਤਾਂ ਰਹਿੰਦੀ ॥

ਡਰਪੋਕ ਸਿੰਘ—ਮਿਲਗੋਭਾ ਕਯਾ ਹੁੰਦਾ ਹੈ, ਇਹ ਤਾਂ ਇਕ ਤੁਸੀਂ ਨਮਾ ਜੇਹਾ ਨਾਉਂ ਦਸਯਾ ਹੈ ॥ ਜੋ ਅਗੇ ਕਦੇ ਨਹੀਂ ਸੁਣਿਆ ॥

ਦਲੇਰ ਸਿੰਘ—ਮਿਲਗੋਭਾ ਉਹ ਆਖੀਦਾ ਹੈ ਜਿਸ ਦਾ ਨਾਉਂ ਤੁਸੀਂ ਸਤਨਾਜਾ ਸੱਦਦੇ ਹੋ, ਜਿਸ ਤਰਾਂ ਸਾਰੀ ਤਰਾਂ ਦਾ ਅਨਾਜ ਕੱਠਾ ਕਰ ਦਈਏ, ਤਦ ਉਹ ਖ਼ਾਲਸ ਨਹੀਂ ਰਹਿੰਦਾ—ਇਸੀ ਤਰਾਂ ਅੱਗੇ ਸਿੰਘ ਸਿੰਘਾਂ ਨਾਲ ਸਾਕ ਨਾਤੇ ਕਰਦੇ ਸਨ, ਪਰ ਅੱਜ ਕੱਲ ਸਿੰਘ ਮੋਨਿਆਂ ਦੇ ਤੇ ਮੋਨੇ ਸਿੰਘਾਂ ਦੇ ਘਰੀਂ ਕਰ ਦਿੰਦੇ ਹਨ, ਜਿਸ ਤੇ ਸ਼ੁੱਧ ਖ਼ੂਨ ਨਹੀਂ ਰਿਹਾ, ਅਰ ਨਾਲ ਹੀ ਧਰਮ ਦਾ ਭੀ ਮਿਲਗੋਭਾ ਹੋ ਗਿਆ। ਜਦ ਧਰਮ ਗਿਆ ਤਾਂ ਇਹ ਰਸਮ ਭੀ ਗਈ।

ਡਰਪੋਕ ਸਿੰਘ—ਕਯਾ ਸਿੰਘ ਹਿੰਦੂਆਂ ਨਾਲੋਂ ਵਖਰੇ ਹਨ ਅਰ ਹਿੰਦੂ ਕੋਈ ਸਿੰਘਾਂ ਤੋਂ ਵਖਰੇ ਹਨ ॥

ਦਲੇਰ ਸਿੰਘ—ਕਯਾ ਤੈਂ ਜੇ ਕਦੇ ਦਸਮ ਗੁਰੂ ਦਾ ਇਹ ਸ਼ਬਦ ਨਹੀਂ ਪੜ੍ਹਿਆ ਕਿ (ਦੁਹੂੰ ਪੰਥ ਮੈ ਕਪਟ ਵਿਦਯਾ ਚਲਾਨੀ ॥ ਬਹੁਰ ਤੀਸਰੋ ਪੰਥ ਕੀਓ ਪ੍ਰਧਾਨੀ) ਤੈਂ ਕਦੇ ਇਸਤ੍ਰੀਆਂ ਦਾ ਇਹ ਗਾਉਂਨ ਭੀ ਨਹੀਂ ਸੁਣਿਆ ਕਿ (ਸਿੰਘਾਂ ਦਾ ਪੰਥ ਨਿਰਾਲਾ ਨੀ, ਸਿੰਘਾਂ ਦਾ ਪੰਥ ਨਿਰਾਲਾ। ਗੋਡਿਆਂ ਤੋੜੀ ਕੱਛਾਂ ਰਖਦੇ ਗਿਟਯਾਂ ਤੋੜੀ ਨਾਲਾ) ਇਸ ਬਾਤ ਨੂੰ ਜੇ ਤੂੰ ਸੁਣਦਾ ਤਾਂ ਜ਼ਰੂਰੀ ਸੀ ਜੋ ਇਹ ਗੱਲ ਨਾ ਪੁਛਦਾ—ਭਾਈ ਖਾਲਸਾ ਤੀਸਰਾ ਪੰਥ ਹੈ ਇਹ ਹਿੰਦੂ ਮੁਸਲਮਾਨਾਂ ਤੇ ਜੁਦਾ ਹੈ ਅਰ ਸਭ ਨੂੰ ਅਪਨੇ ਵਿਚ ਮਿਲਾਉਣ ਵਾਲਾ ਹੈ ਅਤੇ ਸਾਰੀ ਦੁਨੀਆਂ ਲਈ ਸਾਂਝਾ ਹੈ ਜੋ ਅੰਮ੍ਰਿਤ ਛਕੇ ਸੋ ਪੰਥ ਵਿਚ ਸ਼ਾਮਲ ਹੋਵੇ ॥

ਡਰਪੋਕ ਸਿੰਘ—ਭਾਵੇਂ ਇਹ ਗੱਲ ਕਿਸੇ ਕਦਰ ਸੱਚ ਹੈ ਜੋ ਖਾਲਸਾ ਧਰਮ ਸਭ ਤੇ ਵਖਰਾ ਹੈ ਪਰ ਤਾਂ ਭੀ ਇਹ ਅਸਲ ਤਾਂ ਹਿੰਦੂਆਂ ਨਾਲ ਹੀ ਮਿਲਦਾ ਹੈ, ਕਿਉਂਕਿ ਹਿੰਦੂਆਂ ਵਿਚੋਂ ਹੀ ਨਿਕਲ ਕੇ ਬਣਿਆ ਹੈ ॥

ਦਲੇਰ ਸਿੰਘ—ਭਾਈ ਉਹ ਕਿਕੂੰ ? ਖੋਲ੍ਹ ਕੇ ਤੱਸ, ਮੇਰੀ ਬੁਧ ਵਿਚ ਇਹ ਗੱਲ ਨਹੀਂ ਆਈ ਜੋ ਤੈਂ ਆਖੀ ਹੈ।

ਡਰਪੋਕ ਸਿੰਘ—ਇਸ ਸਿੰਘ ਧਰਮ ਵਿਚ ਸਾਰੇ (ਹਿੰਦੂ ਧਰਮ) ਦੇ ਹੀ ਅਸੂਲ ਵਰਤੇ ਜਾਂਦੇ ਹਨ, ਨਾ ਕਿ ਹੋਰਨਾਂ ਕੌਮਾਂ ਦੇ। ਜਿਸ ਪ੍ਰਕਾਰ ਮ੍ਰਯਾਦਾ ਸਨਾਤਨ ਚਲੀ ਆਉਂਦੀ ਹੈ, ਸੋਈ ਹਿੰਦੂ ਅਤੇ ਖਾਲਸਾ ਵਿਚ ਕੱਠੀ ਵਰਤੀ ਜਾਂਦੀ ਹੈ।

ਦਲੇਰ ਸਿੰਘ—ਭਾਈ ਤੈ ਇਸ ਬਾਤ ਨੂੰ ਵਿਚਾਰ ਕੇ ਨਹੀਂ ਆਖਿਆ, ਕਿਉਂਕਿ ਖਾਲਸਾ ਧਰਮ ਵਿਚ ਹਿੰਦੂ ਧਰਮ ਦਾ ਕੋਈ ਅਸੂਲ ਨਹੀਂ ਵਰਤਿਆ ਜਾਂਦਾ—ਜਿਸ ਤੋਂ ਹਿੰਦੂ ਪਰਮੇਸ਼ਰ ਨੂੰ ਜਨਮ ਮੰਨਦੇ ਹਨ, ਅਤੇ ਖ਼ਾਲਸਾ ਧਰਮ ਅਜਨਮ ਦੱਸਦਾ ਹੈ, ਇਸੀ ਪ੍ਰਕਾਰ ਹਿੰਦੂ ਧਰਮ ਪ੍ਰਮੇਸ਼ਰ ਦੇ ਚੌਬੀ ਅਵਤਾਰ ਦੱਸਦਾ ਹੈ, ਅਤੇ ਖ਼ਾਲਸਾ ਧਰਮ ਉਸ ਨੂੰ ਅਦੁਤੀਯ ਅਤੇ ਨਿਰ-ਵਿਕਾਰ ਆਖਦਾ ਹੈ, ਫੇਰ ਹਿੰਦੂ ਧਰਮ ਮੂਰਤਿ ਪੂਜਨ ਦੱਸਦਾ ਹੈ। ਖ਼ਾਲਸਾ ਧਰਮ ਉਸਦਾ ਖੰਡਨ ਕਰਦਾ ਹੈ। ਹਿੰਦੂ ਧਰਮ ਵਿਚ ਜੰਞੂ ਦਾ ਧਾਰਨਾ ਹੈ, ਅਤੇ ਖ਼ਾਲਸਾ ਵਿਚ ਉਤਾਰਨਾ ਹੈ, ਹਿੰਦੂ ਧਰਮ ਵਿਚ ਲੜਕੇ ਦਾ ਮੁੰਡਨ ਅਤੇ ਮਰੇ ਪਰ ਭੱਦਨ ਹੈ ਅਰ ਖਾਲਸਾ ਵਿਚ ਇਸਦਾ ਨਾਉਂ ਭੀ ਨਹੀਂ ਹੈ—ਫੇਰ ਹਿੰਦੂਆਂ ਦਾ ਧਰਮ ਪੁਸਤਕ ਵੇਦ ਹੈ, ਅਤੇ ਖ਼ਾਲਸਾ ਦਾ ਗੁਰੂ ਗ੍ਰੰਥ ਸਾਹਿਬ ਹੈ। ਫੇਰ ਇਹ ਕਿਸ ਤਰਾਂ ਮਿਲ ਸਕਦੇ ਹਨ ? ਸੋ ਤੂੰ ਜੇ ਅਸੂਲਾਂ ਦੇ ਮਿਲਨੇ ਵਲੋਂ ਦੇਖਦਾ ਹੈਂ ਤਾਂ ਮੁਸਲਮਾਨਾਂ ਦੇ ਅਸੂਲ ਖ਼ਾਲਸਾ ਨਾਲ ਬਹੁਤ ਮਿਲਦੇ ਹਨ—ਜੈਸਾ ਕਿ ਜਿਸ ਤਰਾਂ ਮੁਸਲਮਾਨ ਹਰ ਇਕ ਜ਼ਾਤ ਦਾ ਆਦਮੀ ਹੋ ਸਕਦਾ ਹੈ, ਇਸੀ ਤਰਾਂ ਸਿੰਘ ਭੀ ਹਰ ਜਾਤਿ ਦਾ ਆਦਮੀ ਹੋ ਸਕਦਾ ਹੈ, ਪ੍ਰੰਤੂ ਹਰ ਜਾਤਿ ਦਾ ਆਦਮੀ ਹਿੰਦੂ ਨਹੀਂ ਹੋ ਸਕਦਾ, ਇਸੀ ਪ੍ਰਕਾਰ ਮੁਸਲਮਾਨ ਲੋਕ ਬੁਤ-ਪ੍ਰਸਤੀ ਨੂੰ ਭੀ ਬੁਰੀ ਜਾਣਦੇ ਹਨ, ਜਿਸ ਤਰਾਂ ਖਾਲਸਾ ਧਰਮ ਵਿਚ ਕਥਨ ਕੀਤਾ ਹੈ ਅਤੇ ਪ੍ਰਮੇਸਰ ਨੂੰ ਭੀ

ਇਕ ਅਤੇ ਅਜਨਮਾ ਮੰਨਦੇ ਹਨ, ਇਸ ਤੇ ਤੂੰ ਸਮਝ ਸਕਦਾ ਹੈ ਜੋ ਖਾਲਸੇ ਦਾ ਅਸੂਲਾਂ ਨਾਲ ਨਜ਼ਦੀਕੀ ਕੌਣ ਹੈ ? ਹਿੰਦੂ ਧਰਮ ਯਾ ਮੁਸਲਮਾਨ ।

ਡਰਪੋਕ ਸਿੰਘ–ਕਯਾ ਸਿੰਘ ਮੁਸਲਮਾਨਾਂ ਨਾਲ ਮਿਲਕੇ ਖਾ ਲੈਂਦੇ ਹਨ, ਜਿਸ ਤਰ੍ਹਾਂ ਹਿੰਦੂਆਂ ਨਾਲ ਖਾ ਲੈਂਦੇ ਹਨ, ਇਸ ਦਾ ਉਤਰ ਦੇਹ ।

ਦਲੇਰ ਸਿੰਘ–ਕਦੇ ਨਹੀਂ ਖਾਂਦੇ ।

ਡਰਪੋਕ–ਫੇਰ ਉਹ ਸਿੰਘ ਕਿਸ ਤਰਾਂ ਹੋ ਸਕਦੇ ਹਨ, ਜਿਸ ਨਾਲ ਖਾਣੋਂ ਪਰਹੇਜ਼ ਹੈ ।

ਦਲੇਰ ਸਿੰਘ–ਕਯਾ ਸਿੰਘ ਨੜੀਮਾਰ ਨਾਲ ਮਿਲ ਕੇ ਖਾ ਲੈਂਦੇ ਹਨ ? ਇਹ ਭੀ ਦੱਸ ਦੇਵੋਂ ।

ਡਰਪੋਕ ਸਿੰਘ–ਨਹੀਂ, ਸਿੰਘ ਤਾਂ ਨੜੀਮਾਰ ਦਾ ਨਹੀਂ ਖਾਂਦੇ, ਕਿਉਂਕਿ ਗੁਰੂ ਦਾ ਹੁਕਮ ਹੈ ਕਿ ਨੜੀਮਾਰ ਨਾਲ ਨਾ ਵਰਤੋ ।

ਦਲੇਰ ਸਿੰਘ–ਜੇ ਉਹ ਨੜੀਮਾਰ ਦਾ ਨਹੀਂ ਖਾਂਦੇ, ਤਾਂ ਉਹ ਨੜੀਮਾਰ ਸਿੰਘ ਕਦ ਹੋ ਸਕਦਾ ਹੈ ?

ਡਰਪੋਕ ਸਿੰਘ–ਨੜੀਮਾਰ ਜਦ ਨੜੀ ਮਾਰਨੋਂ ਹਟ ਜਾਏ ਤੇ ਅੰਮ੍ਰਿਤ ਛਕ ਲਵੇ ਤਾਂ ਖਾ ਸਕੀਦਾ ਹੈ, ਇਸ ਵਿਚ ਕਯਾ ਦੋਸ਼ ਹੈ ?

ਦਲੇਰ ਸਿੰਘ–ਇਸੀ ਪ੍ਰਕਾਰ ਜਦ ਉਹ ਦੀਨ ਮੁਹੰਮਦੀ ਨੂੰ ਛੱਡ ਕੇ ਦਸਮ ਗੁਰੂ ਦਾ ਅੰਮ੍ਰਿਤ ਛਕੇ, ਤਾਂ ਖਾ ਸਕੀਦਾ ਹੈ, ਫਿਰ ਉਸ ਵਿਚ ਕਯਾ ਦੋਸ਼ ਹੈ ।

ਡਰਪੋਕ ਸਿੰਘ–ਉਹ ਨੜੀਮਾਰ ਦੀ ਜਾਤਿ ਤਾ ਹਿੰਦੂ ਹੈ, ਭਾਵੇਂ ਉਹ ਨੜੀ ਮਾਰਦਾ ਹੈ, ਪ੍ਰੰਤੂ ਮੁਸ਼ਲਮਾਨ ਦੀ ਜਾਤਿ ਤਾਂ ਮੁਸਲਮਾਨ ਹੈ, ਸੋ ਉਹ ਤਾਂ ਸਿੱਖ ਨ ੰ ਹੋ ਸਕਦਾ, ਗੱਲ ਤਾਂ ਵਿਚੋਂ ਇਹ ਹੈ ।

ਦਲੇਰ ਸਿੰਘ–ਭਾਈ ਜੀ ਇਹ ਤਾਂ ਦੱਸੋ ਜੋ ਜ਼ਾਤ ਕਿਸੇ ਧਰਮ ਵਿਚ ਜਾਣੋਂ ਪੁਰਖ ਨੂੰ ਰੋਕ ਸਕਦੀ ਹੈ ? ਕਯਾ ਜੋ ਜਿਸ ਦੀ ਜਾਤਿ ਪਹਲੇ ਹੋਵੇ (ਓਹੋ) ਠੀਕ ਬਣੀ ਰਹਿੰਦੀ ਹੈ ਅਤੇ ਜਾਤਿ ਕਿਨਾਂ ਦੀ ਬਣਾਈ ਹੋਈ ਹੈ ।

ਡਰਪੋਕ ਸਿੰਘ–ਕਿਉਂ ਨਹੀਂ ? ਜਾਤਿ ਕੋਈ ਆਦਮੀਆਂ ਦੀ ਕੀਤੀ ਹੋਈ ਹੈ, ਇਹ ਤਾਂ ਧੁਰੋਂ ਰੱਬ ਦੀ ਬਣਾਈ ਹੋਈ ਹੈ–ਸੋ ਭਾਵੇਂ ਕਿਤਨਾ ਹੀ ਆਦਮੀ ਯਤਨ ਕਿਉਂ ਨਾ ਕਰੇ, ਸੋ ਅਪਨੀ ਜਾਤਿ ਨੂੰ ਪਲਟ ਨਹੀਂ ਸਕਦਾ ।

ਦਲੇਰ ਸਿੰਘ–ਭਾਈ ਜੇ ਇਹ ਗੱਲ ਸੱਚ ਹੈ ਤਾਂ ਜੋ ਬ੍ਰਹਮਨ ਯਾ ਖਤ੍ਰੀ ਕੋਈ ਮੁਸਲਮਾਨ ਹੋ ਜਾਵੇ, ਸੋ ਤੁਹਾਨੂੰ ਚਾਹੀਦਾ ਹੈ ਜੋ ਉਸਨੂੰ ਮੀਆਂ ਨਾ ਸੱਦੋ ਅਤੇ (ਉਸਨੂੰ) ਓਹੋ ਮਿਸ਼ਰ ਯਾ ਲਾਲਾ ਜੀ ਕਹਿਕੇ ਬੁਲਾਓ ਅਰ ਉਸਦੇ ਨਾਲ ਬੇਸ਼ਕ ਪੀਓ ਖਾਓ, ਕਿਉਂਕਿ ਉਸਦੀ ਜਾਤਿ ਤਾਂ ਬ੍ਰਹਮਨ ਰੱਬ ਨੇ ਬਣਾਈ ਹੈ, ਸੋ ਤਾਂ ਬਦਲਨੀ ਨਹੀਂ, ਭਾਵੇਂ ਕੁਝ ਬਣਦਾ ਫਿਰੇ ।

ਡਰਪੋਕ ਸਿੰਘ–ਰਾਮ ਰਾਮ, ਉਹ ਤਾਂ ਭ੍ਰਿਸ਼ਟ ਹੋ ਕੇ ਮੁਸਲਮਾਨ ਹੋ ਗਿਆ, ਫੇਰ ਉਸਦੇ ਨਾਲ ਖਾਕੇ ਅਸੀਂ ਧਰਮ ਵਿਗਾੜ ਲਈਏ, ਏਹ ਤਾਂ ਚੰਗੀ ਮੱਤ ਦੇਣ ਲੱਗੇ ਹੋ, ਜੋ ਮੁਸਲਮਾਨਾਂ ਨਾਲ ਖੁਲਾਉਂਦੇ ਹੋ ਭਾਵੇਂ ਸਾਨੂੰ ਗੰਗਾ ਪੁਚਾਉਂਢੇ ਹੋ ਅਰ ਪ੍ਰਾਸਚਿਤ ਕਰਾਉਨਾ ਚਾਹੁੰਦੇ ਹੋ ।

ਦਲੇਰ ਸਿੰਘ–ਤੁਸੀਂ ਤਾਂ ਹੁਣੇ ਆਖਦੇ ਸੇ ਕਿ ਜਾਤ ਕਦੇ ਨਹੀਂ ਬਦਲਦੀ, ਫੇਰ ਉਹ ਮਿਸਰ ਮੀਆਂ ਕਿਉਂ ਹੋ ਗਿਆ, ਅਤੇ ਮੁਸਲਮਾਨ ਕਿਉਂ ਹੋ ਗਿਆ ਤੇ ਤੁਹਾਨੂੰ ਏਡਾ ਡਰ ਕਿਉਂ ਪੈ ਗਿਆ, ਜੋ ਰੱਬ ਦੀ ਕੀਤੀ ਹੋਈ ਜਾਤ ਨੂੰ ਛੱਡ ਨੱਸੇ ਅਤੇ ਗੰਗਾ ਨੂੰ ਉਠ ਨਸੇ ਅਰ ਬ੍ਰਹਮ ਭੋਜ ਦਾ ਫਿਕਰ ਪੈ ਗਿਆ ।

ਡਰਪੋਕ ਸਿੰਘ–ਗੁੱਸੇ ਨਾਲ ਬੋਲਿਆ ਕਿ ਸਿਖਾ ! ਤੂੰ ਕੇਹੀਆਂ ਗੱਲਾਂ ਕਰਦਾ ਹੈਂ ? ਸੁਣ ਖਾਂ ! ਕਣਕ ਤੇ ਵਿਸ਼ਟਾ ਤਾਂ ਬਣ ਜਾਂਦੀ ਹੈ, ਕਦੇ ਬਿਸ਼ਟਾ ਤੇ ਭੀ ਕਣਕ ਹੁੰਦੀ ਹੈ ? ਸੋ ਉਹ ਤਾਂ ਬਿਸ਼ਟਾ ਬਨ ਗਿਆ ।

ਦਲੇਰ ਸਿੰਘ–ਹੱਸ ਕੇ ਭਾਈ ਜੀ ! ਇਹ ਦ੍ਰਿਸ਼ਟਾਂਤ ਤਾਂ ਤੁਸੀਂ ਵਡਾ ਉੱਤਮ ਦਿੱਤਾ ਹੈ, ਜਿਸ ਤੋਂ ਇਹ ਭਾਵ ਨਿਕਲਦਾ ਹੈ ਕਿ ਕਣਕ ਬਿਸ਼ਟਾ ਬਣਨ ਲਈ ਜੰਮੀ ਹੈ, ਪ੍ਰੰਤੂ ਬਿਸ਼ਟਾ ਫੇਰ ਕਣਕ ਹੋਣ ਲਈ ਨਹੀਂ ਆਈ, ਇਸੀ ਤਰ੍ਹਾਂ ਹਿੰਦੂ ਮੁਸਲਮਾਨ ਹੋਣ ਲਈ ਆਏ ਹਨ ।

ਕਿੰਤੂ ਮੁਸਲਮਾਨ ਹਿੰਦੂ ਹੋਣ ਲਈ ਨਹੀਂ ਹਨ, ਭਾਵੇਂ ਕਣਕ ਕਿਤਨਾ ਚਿਰ ਹੀ ਸਾਂਭ ਕੇ ਕਿਉਂ ਨਾ ਰਖੀ ਜਾਏ, ਪਰ ਅੰਤ ਨੂੰ ਉਹ ਬਿਸ਼ਟਾ ਹੋਵੇਗੀ, ਇਸੀ ਪ੍ਰਕਾਰ ਤੁਹਾਡੇ ਕਥਨ ਤੇ ਤਾਂ ਇਹ ਸਿਧ ਹੁੰਦਾ ਹੈ ਕਿ ਹਿੰਦੂ ਭਾਵੇਂ ਕਿਤਨੇ ਚਿਰ ਹੀ ਅਪਨੇ ਆਪ ਨੂੰ ਬਚਾ ਕੇ ਕਿਉਂ ਨਾ ਰੱਖਣ, ਪਰ ਏਹ ਅੰਤ ਨੂੰ ਮੁਸਲਮਾਨ ਹੋਣਗੇ ਤਾਂ ਤੁਸੀਂ ਕਿਸੇ ਦਿਨ ਦੇ ਪੁਰਾਹੁਨੇ ਹੋ, ਅੰਤ ਨੂੰ ਓਹੋ ਹੋਣਾ ਹੈ, ਜਿਸ ਥੋਂ ਨੱਸਦੇ ਹੋ। ਪਰ ਅਸੀਂ ਤਾਂ ਤੁਹਾਨੂੰ ਇਹ ਆਖਦੇ ਹਾਂ ਜੋ ਜਿਸ ਤਰ੍ਹਾਂ ਬਿਸ਼ਟਾ ਹੀ ਕਣਕ ਦੇ ਖੇਤ ਵਿਚ ਪਾਕੇ ਖੇਤ ਤਕੜਾ ਕੀਤਾ ਜਾਂਦਾ ਹੈ, ਇਸੀ ਤਰਾਂ ਇਨਾਂ ਨੂੰ ਮਿਲਾਕੇ ਪੰਥ ਤਕੜਾ ਕਰੋ, ਨਈਂ ਕਿਸੇ ਦਿਨ ਨੂੰ ਨਾਸ਼ ਹੋ ਜਾਵੋਗੇ।

ਡਰਪੋਕ ਸਿੰਘ—ਗੁੱਸੇ ਨਾਲ, ਕਦੇ ਕਿਸੇ ਚੀਜ਼ ਦਾ ਬੀਜ ਨਾਸ ਹੋਇਆ ਹੈ, ਤੁਸੀਂ ਨਹੀਂ ਦੇਖਦੇ ਜੋ ਲੱਖਾਂ ਮਣ ਦਾ ਘਾਉ ਧਰਤੀ ਪੁਰ ਹੁੰਦਾ ਹੈ, ਜਿਸਨੂੰ ਪਸ਼ੂ ਖਾਕੇ ਮੁਕਾਈ ਜਾਂਦੇ ਹਨ, ਪਰ ਕਯਾ ਕਦੇ ਘਾਉ ਸੰਸਾਰ ਪਰੋਂ ਜੰਮਣੋਂ ਰਹਿ ਚੁਕਿਆ ਹੈ, ਇਸੇ ਤਰਾਂ ਹੋ ਜਾਨ ਮੁਸਲਮਾਨ ਜਿਨਾਂ ਨੇ ਹੋਣਾ ਹੈ, ਫੇਰ ਕਯਾ ਪੰਥ ਮੁਕ ਚਲਿਆ ਹੈ।

ਦਲੇਰ ਸਿੰਘ—ਸ਼ੋਕ ਨਾਲ ਭਾਈ ਇਸ ਤਰਾਂ ਦਾ ਬੀਜ ਰੱਖਨਾ ਤਾਂ ਕੋਈ ਨਾ ਰਖੇ, ਇਸ ਨਾਲੋਂ ਤਾਂ ਨਿਰ ਬੀਜ ਹੋਣਾ ਅੱਛਾ ਹੈ ਕਿਉਂਕਿ ਘਾਉ ਨਿਰਾ ਪਸ਼ੂਆਂ ਦੇ ਵਾਸਤੇ ਪਰਮੇਸ਼ਰ ਨੇ ਖਾਣਾ ਰਚਿਆ ਹੈ। ਤਾਂ ਤੇ ਇਸੀ ਤਰਾਂ ਤੁਸੀਂ ਭੀ ਮੁਸਲਮਾਨਾਂ ਦੇ ਵਾਸਤੇ ਇਕ ਉਨਾਂ ਦਾ ਖਾਜਾ ਪੈਦਾ ਹੋਏ ਹੋ—ਜਿਸ ਤਰਾਂ ਬਾਹਰ ਤੇ ਘਾਹੀ ਆ ਕੇ ਬੀੜ ਵਿਚੋਂ ਭਰੀਆਂ ਵੱਢ ਕੇ ਲੈ ਜਾਂਦੇ ਹਨ, ਇਸੀ ਤਰਾਂ ਤੁਹਾਨੂੰ ਭੀ ਮਹਮੂਦ ਗਜ਼ਨਵੀ ਜੇਹੇ ਆਏ ਅਤੇ ਇਸ ਦੇਸ਼ ਦੇ ਬੀੜ ਵਿਚੋਂ ਲੈ ਗਏ, ਜਿਸਤੇ ਟਕੇ ਟਕੇ ਨੂੰ ਬਿਕੇ ਸੇ ਸੋ ਤੁਸੀਂ ਪੈਦਾ ਹੀ ਮੁਸਲਮਾਨਾਂ ਵਾਸਤੇ ਹੋਏ ਹੋ, ਜੋ ਉਹ ਤੁਹਾਡੇ ਬਾਲ ਬੇਟੇ ਨੂੰ ਲੈ ਜਾਣ ਅਤੇ ਤੁਸੀਂ ਅਪਨਾ ਬੀਜ ਰਖ ਕੇ ਉਨਾਂ ਲਈ ਹਰ ਪੈਦਾ ਕਰਦੇ ਰਹੋ।

ਡਰਪੋਕ ਸਿੰਘ—ਗੁਸੇ ਨਾਲ, ਤੁਸੀਂ ਤਾਂ ਕੋਈ ਉਲਟ ਗਯਾਨ ਕਰਦੇ ਹੋ; ਕਿੱਧਰ ਦੀ ਗੱਲ ਨੂੰ ਕਿੱਧਰ ਘਸੀਟਦੇ ਹੋ। ਮੈਂ ਕੁਝ ਹੋਰ ਆਖਦਾ ਹਾਂ। ਤੁਸੀਂ ਉਸ ਨੂੰ ਕਿਸੇ ਹੋਰ ਰਸਤੇ ਲੈ ਜਾਂਦੇ ਹੋ।

ਦਲੇਰ ਸਿੰਘ—(ਹੱਸਕੇ) ਭਾਈ ਜੀ ! ਤੁਸੀਂ ਆਪਨੇ ਸਿੱਧ ਗਯਾਨ ਤੂੰ ਦੱਸੋ ਜੋ ਅਸੀਂ ਸੁਣੀਏ ਅਤੇ ਸੋਚੀਏ ਜੋ ਉਸ ਵਿਚ ਤੁਹਾਡੀ ਕਯਾ ਚਤਰਾਈ ਹੈ।

ਡਰਪੋਕ ਸਿੰਘ—ਸਿੱਧ ਗਯਾਨ ਤਾਂ ਏਹੋ ਹੈ, ਜੋ ਜਾਤਿ ਪਰਮੇਸ਼ਰ ਨੇ ਬਣਾਈ ਹੈ, ਕਿਸੇ ਮਨੁਖ ਨੇ ਨਹੀਂ ਕੀਤੀ। ਇਸ ਵਾਸਤੇ ਜੋ ਜਿਸ ਜਾਤਿ ਵਿਚ ਪੈਦਾ ਹੋਵੇ ਸੋ ਉਥੇ ਹੀ ਰਹੇ ਐਵੇਂ ਭਟਕਦਾ ਨਾ ਫਿਰੇ।

ਦਲੇਰ ਸਿੰਘ—ਭਾਈ ! ਜੋ ਪੰਜ ਚਾਰ ਸਾਲ ਦਾ ਬੱਚਾ ਯਾ ਜਦ ਕੋਈ ਬੱਚਾ ਜਨਮਦਾ ਹੈ ਤਦ ਉਸਨੂੰ ਜੇ ਚੁਰਾਹੇ ਵਿਚ ਰੱਖ ਦਈਏ ਤਦ ਕਯਾ ਲੋਗ ਆਖ ਸਕਦੇ ਹਨ ਜੋ ਉਹ ਕਿਸ ਜਾਤਿ ਦਾ ਹੈ ਅਤੇ ਉਸਦੇ ਸਿਰ ਪਰ ਯਾ ਸਰੀਰ ਪਰ ਕੋਈ ਅਜੇਹੀ ਨਸ਼ਾਨੀ ਹੁੰਦੀ ਹੈ ਜੋ ਉਸਨੂੰ ਦੱਸਦੀ ਹੋਵੇ ਕਿ ਇਸਦੀ ਇਹ ਜਾਤਿ ਹੈ।

ਡਰਪੋਕ ਸਿੰਘ—ਇਹ ਤਾਂ ਨਹੀਂ ਆਖ ਸਕਦੇ ਕਿਉਂਕਿ ਕਈ ਬੱਚੇ ਅਜੇਹੇ ਪਾਏ ਜਾਂਦੇ ਹਨ ਜਿਨਾਂ ਦਾ ਇਹ ਪਤਾ ਨਹੀਂ ਲੱਗਦਾ, ਜੋ ਕੌਣ ਹੁੰਦੇ ਹਨ ? ਇਹ ਤਾਂ ਵੱਡੇ ਹੋ ਕੇ ਪਤਾ ਲਗਾ ਹੈ ਜਦ ਉਸਦੇ ਮਾਂ ਪਿਉ ਉਸਦਾ ਨਾਉਂ ਰਖਦੇ ਹਨ ਅਤੇ ਨਾਲ ਹੀ ਸੰਸਕਾਰ ਕਰਦੇ ਹਨ।

ਦਲੇਰ ਸਿੰਘ—ਭਾਈ ਜੇ ਉਹ ਲੜਕਾ ਹਿੰਦੂਆਂ ਵਿਚ ਮਿਲਾਇਆ ਜਾਵੇ ਭਾਵੇਂ ਉਹ ਮੁਸਲਮਾਨ ਦਾ ਹੀ ਪੁਤਰ ਕਯੋਂ ਨਾ ਹੋਵੇ, ਤਦ ਤੁਸੀਂ ਉਸਨੂੰ ਕਯਾ ਆਖੋਗੇ ਅਤੇ ਕਿਸ ਤਰਾਂ ਪਛਾਨੋਗੇ ਕਿ ਇਹ ਹਿੰਦੂਆਂ ਦਾ ਨਹੀਂ ਹੈ।

ਡਰਪੋਕ ਸਿੰਘ—ਅਸੀਂ ਉਸਨੂੰ ਹਿੰਦੂ ਹੀ ਆਖਾਂਗੇ, ਕਿਉਂਕਿ ਸਾਨੂੰ ਉਸਦਾ ਕੀ ਪਤਾ ਹੈ ਜੋ ਕੌਣ ਸੀ ? ਕੋਈ ਉਸਦੇ ਸਿਰ ਪਰ ਕਲਗੀ ਤਾਂ ਨਹੀਂ ਸੀ ਜੋ ਦੱਸਦੀ ਹੋਵੇ।

ਦਲੇਰ ਸਿੰਘ—ਭਲਾ ਜੇ ਉਹ ਲੜਕਾ ਮੁਸਲਮਾਨਾਂ ਨੂੰ ਦਿੱਤਾ ਜਾਏ ਫੇਰ ਉਸ ਨੂੰ ਕਯਾ ਕਹੋਗੇ ? ਮੁਸਲਮਾਨ ਸਦੋਗੇ ਯਾ ਹਿੰਦੂ।

ਡਰਪੋਕ ਸਿੰਘ—ਫੇਰ ਅਸੀਂ ਉਸਨੂੰ ਮੁਸਲਮਾਨ ਕਹਾਂਗੇ, ਕਿਉਂਕਿ ਉਹ ਮੁਸਲਮਾਨਾਂ ਪਾਸ ਹੈ।

ਦਲੇਰ ਸਿੰਘ–ਜੇ ਉਹ ਹਿੰਦੂ ਦਾ ਪੁਤ੍ਰ ਹੋਵੇ ਤਾਂ ਫੇਰ ਭੀ ਮੁਸਲਮਾਨ ਹੀ ਸੱਦੋਗੇ ।

ਡਰਪੋਕ ਸਿੰਘ–ਹਾਂ ਉਹ ਮੁਸਲਮਾਨਾਂ ਵਿਚ ਜੋ ਹੈ ਇਸ ਵਾਸਤੇ ਅਸੀਂ ਉਸ ਨੂੰ ਮੁਸਲਮਾਨ ਸੱਦਾਂਗੇ ਭਾਵੇਂ ਕੋਈ ਹੋਵੇ, ਜਿਸਦੇ ਪਾਸ ਹੈ ਓਹੋ ਉਸਦੀ ਜਾਤ ਸਦਾਊਗੀ ਦੂਜੀ ਕਿਕ੍ਰ ਆਖੀ ਜਾਏ ॥

ਦਲੇਰ ਸਿੰਘ–ਹੱਸਕੇ-ਭਾਈ ਇਹ ਤਾਂ ਪਰਮੇਸ਼ਰ ਵਲੋਂ ਕੋਈ ਕੰਮ ਨਾ ਦਸਿਆ, ਇਹ ਤਾਂ ਆਦਮੀਆਂ ਵਲੋਂ ਹੋਇਆ–ਜੇ ਪਰਮੇਸ਼ਵਰ ਵਲੋਂ ਹੁੰਦਾ ਤਾਂ ਕੁਦਰਤੀ ਉਸ ਵਿਚ ਅਜੇਹੀ ਬਨਾਵਟ ਹੁੰਦੀ ਜੋ ਕਿਸੇ ਹੋਰ ਨਾਲ ਨਾ ਮਿਲਦੀ, ਜਿਸ ਤਰਾਂ ਸੌ ਘੋੜੇ ਵਿਚ ਇਕ ਗਊ ਛੱਡ ਦਈਏ ਤਦ ਉਹ ਕਦੇ ਵੀ ਘੋੜੀ ਨਹੀਂ ਸੱਦੀ ਜਾਏਗੀ, ਇਸੀ ਪ੍ਰਕਾਰ ਜੇ ਹਿੰਦੂ ਜਾਂ ਮੁਸਲਮਾਨ ਜਾਤੀਆਂ ਪ੍ਰਮੇਸ਼ਰ ਵਲੋਂ ਹੋਨ ਤਾਂ ਇਹ ਭੀ ਕਦੇ ਨਾ ਰਲਨ । ਇਸ ਤੇਰੀ ਗੱਲ ਤੇ ਤਾਂ ਇਹ ਪਾਇਆ ਗਿਆ ਕਿ ਆਦਮੀ ਭਾਵੇਂ ਹਿੰਦੂ ਹੋਵੇ ਭਾਵੇਂ ਮੁਸਲਮਾਨ, ਪਰ ਜਿੰਨਾ ਵਿਚ ਮਿਲ ਜਾਏ ਜੇਈ ਹੋ ਜਾਂਦਾ ਹੈ, ਫੇਰ ਤੁਸੀਂ ਮੁਸਲਮਾਨਾਂ ਨੂੰ ਮਿਲਾ ਕੇ ਅਪਨੀ ਜਾਤਿ ਕਿਉਂ ਨਹੀਂ ਕਰਦੇ ਅਤੇ ਆਪ ਉਨਾਂ ਦੀ ਜਾਤ ਕਿਉਂ ਹੁੰਦੇ ਹੋ, ਜਿਸਤੇ ਤੁਹਾਨੂੰ ਸਰੋ ਸਰ ਘਾਟਾ ਪੈਂਦਾ ਜਾਂਦਾ ਹੈ ।

ਡਰਪੋਕ ਸਿੰਘ–ਤੁਹਾਡੇ ਇਸ ਆਖਣ ਤੇ ਤਾਂ ਇਹ ਸਿੱਧ ਹੁੰਦਾ ਹੈ ਕਿ ਜਾਤਿ ਜਗਤ ਪਰ ਕੋਈ ਹਈਓ ਨਹੀਂ ਹੈ, ਸਭ ਇਕ ਮਈ ਹੈ ਤੇ ਸਾਰੇ ਲੋਕ ਸ਼ੰਕਰ ਵਰਨ ਹੋ ਜਾਨ, ਅਪਨੇ ਧਰਮ ਛੱਡ ਬੈਠਨ ।

ਦਲੇਰ ਸਿੰਘ—ਨਾ ਭਾਈ ! ਮੇਰਾ ਇਹ ਮਤਲਬ ਨਹੀਂ, ਜੋ ਤੈਂ ਸਮਝਿਆ ਹੈ, ਮੈਂ ਜਾਤਿ ਮੰਨਦਾ ਹਾਂ ਸੋ ਤੂੰ ਗੁੱਸੇ ਨਾ ਹੋਹੁ ਅਤੇ ਸ਼ੰਕਰ ਵਰਨ ਵੱਲ ਨਾ ਨੱਸ ।

ਡਰਪੋਕ ਸਿੰਘ—ਗੁਸੇ ਨਾਲ ਬੋਲਿਆ ਤੂੰ ਤਾਂ ਜਾਤਿ ਕੋਈ ਨਹੀਂ ! ਮੰਨਦਾ, ਤੂੰ ਤਾਂ ਆਖਦਾ ਹੈਂ ਕਿ ਸਾਰੇ ਅਪਨੇ ਅਪਨੇ ਧਰਮ ਨੂੰ ਛਡ ਕੇ ਇਕੱਠੇ ਖਾਣ ਪੀਣ ਲਗ ਜਾਨ, ਸ਼ੰਕਰ ਵਰਨ ਹੋ ਜਾਏ, ਧਰਮ ਨਸ਼ਟ ਕੀਤਾ ਜਾਏ, ਸਾਰੇ ਮੁਸਲਮਾਨਾਂ ਨੂੰ ਮਿਲਾਕੇ ਉਨ੍ਹਾਂ ਵਰਗੇ ਹੋ ਜਾਨ । ਦੇਖੋ, ਯਾਰੋ ! ਕੇਡਾ ਹਨੇਰ ਮਾਰਨ ਲੱਗਿਆ ਹੈ ॥

ਦਲੇਰ ਸਿੰਘ–(ਸ਼ਾਂਤਿ ਨਾਲ) ਭਾਈ ਸਿਖਾ ! ਤੂੰ ਵਾਧੇ ਦੀਆਂ ਗੱਲਾਂ ਤਾਂ ਨਾ ਕਰ, ਅਸੀਂ ਤਾਂ ਇਹ ਆਖਦੇ ਹਾਂ ਕਿ ਤੁਹਾਡਾ ਧਰਮ ਮਾਰੇ ਸੰਸਾਰ ਪਰ ਫੈਲ ਜਾਏ ਅਤੇ ਉਹ ਧਰਮ ਦਾ ਬੁਗਚਾ ਤੇਰੀ ਹੀ ਕੱਛ ਵਿਚ ਨਾ ਰਹੇ, ਕਿਉਂਕਿ ਉਸ ਵਿਚ ਸਭ ਦਾ ਹਿੱਸਾ ਹੈ । ਸੋ ਸਭ ਨੂੰ ਦਿੱਤਾ ਜਾਏ ਅਤੇ ਧਰਮ ਤੇ ਕੋਈ ਮਨੁੱਖ ਖਾਲੀ ਨਾ ਰਹੇ, ਮੈਂ ਬੇਸ਼ਕ ਹਨੇਰ ਨੂੰ ਮਾਰਦਾ ਹਾਂ ਪਰ ਤੂੰ ਉਸਨੂੰ ਕਿਉਂ ਜਿਵਾਲਦਾ ਹੈਂ, ਸਗੋਂ ਤੂੰ ਭੀ ਹਨੇਰ ਨੂੰ ਮਾਰ ਅਤੇ ਪ੍ਰਕਾਸ਼ ਕਰ ।

ਡਰਪੋਕ ਸਿੰਘ–ਗੁੱਸੇ ਨਾਲ–ਤੁਸੀਂ ਚੰਗੇ ਧਰਮ ਦੇ ਵਧਾਉਣ ਵਾਲੇ ਜੰਮ ਪਏ, ਜੋ ਆਖਦੇ ਹੋ ਕਿ ਜਾਤਿ ਕੋਈ ਨਹੀਂ, ਸਭ ਆਪਸ ਵਿਚ ਮਿਲ ਜਾਨ ਅਤੇ ਕੱਠੇ ਪੀਨ ਖਾਨ, ਵਾਹ ! ਕਿਆ ਚੰਗਾ ਧਰਮ ਦਸਦੇ ਹੋ ।

ਦਲੇਰ ਸਿੰਘ—ਭਾਈ ਜੀ ! ਤੁਸੀਂ ਕਿਉਂ ਐਵੇਂ ਦੋਸ਼ ਲਗਾਉਂਦੇ ਹੋ ਸਗੋਂ ਅਸੀਂ ਤਾਂ ਆਖਦੇ ਹਾਂ ਕਿ ਜਾਤਿ ਉਹ ਹੈ ਜੋ ਪਰਮੇਸ਼ਰ ਵਲੋਂ ਹੈ ਅਰ ਸਚੀ ਹੈ, ਪਰੰਤੂ ਜੋ ਤੁਸੀਂ ਜਾਤਿ ਆਖਦੇ ਹੋ ਸੋ ਨਾ ਤਾਂ ਪਰਮੇਸ਼ਰ ਵਲੋਂ ਹੈ ਅਤੇ ਨਾ ਸਚੀ ਹੀ ਹੈ, ਏਹ ਮਨੁਖ ਰਚਤ ਹੈ, ਪਰਮੇਸ਼ਰ ਨੇ ਕੋਈ ਨਹੀਂ ਬਨਾਈ । ਕਿਉਂਕਿ ਪਰਮੇਸ਼ਰ ਨੇ ਤਾਂ ਕੇਵਲ ਆਦਮੀ ਬਨਾਇਆ ਹੈ ਜਿਸਨੂੰ ਨਾ ਚੋਟੀ ਜੰਨੂੰ ਦਿਤਾ ਤੇ ਨਾ ਸੁੰਨਤ ਬਖਸ਼ੀ ਹੈ ।

ਡਰਪੋਕ ਸਿੰਘ—ਭਲਾ ਸਾਡੀ ਦਸੀ ਹੋਈ ਜਾਤਿ ਤਾਂ ਮਨੁਖ ਰਚਤ ਝੂਠੀ ਹੈ ਤੁਸੀਂ ਅਪਨੀ ਪ੍ਰਮੇਸ਼ਵਰ ਰਚਤ ਤਾਂ ਦਸੋ ਉਹ ਕੇਹੜੀ ਹੈ ਸੋ ਅਸੀਂ ਸੁਣ ਲਈਏ ਜੋ ਕਯਾ ਹੈ ।

ਦਲੇਰ ਸਿੰਘ—ਭਾਈ ਜੀ ! ਪ੍ਰਮੇਸ਼ਰ ਵਲੋਂ ਜੋ ਜਾਤੀ ਹੁੰਦੀ ਹੈ ਸੋ ਇਕ ਦੂਜੇ ਦੀ ਸਹਾਈ ਅਤੇ ਪਯਾਰ ਕਰਨ ਵਾਲੀ ਹੁੰਦੀ ਹੈ ਅਹ ਲੋਕਾਂ ਦੀ ਬਨਾਈ ਹੋਈ ਇਕ ਦੂਜੇ ਤੇ ਉਲਟ ਅਤੇ ਵਿਰੋਧ ਕਰਨ ਹਾਰੀ ਹੁੰਦੀ ਹੈ । ਜਿਸਤੇ ਨਿੰਦਤ ਹੁੰਦੀ ਹੈ ਅਤੇ ਝਗੜਿਆਂ ਦਾ ਮੁੱਢ ਹੁੰਦੀ ਹੈ ਅਰ ਜਿਤਨੇ ਬਖੇੜੇ ਹਨ ਸੋ ਆਦਮੀਆਂ ਦੀ ਬਨਾਈ ਹੋਈ ਵਿਚ ਹਨ–ਪਰਮੇਸ਼ਰ ਰਚਤ ਵਿਚ ਨਹੀਂ ।

ਡਰਪੋਕ ਸਿੰਘ–ਭਲਾ ਉਹ ਦਸੋ ਤਾਂ ਸਹੀ, ਜੋ ਅਸੀਂ ਭੀ ਸੁਣ ਲਈਏ ਜੋ ਅਜੇਹੀ ਜਾਤੀ ਕਯਾ ਹੈ ਅਤੇ ਜਿਸ ਵਿਚ ਕੋਈ ਬਖੇੜਾ ਨਹੀਂ ਹੈ ।

ਦਲੇਰ ਸਿੰਘ-ਭਾਈ ਉਹ ਜਾਤੀ ਇਸਤ੍ਰੀ ਅਤੇ ਪੁਰਖ ਦੀ ਹੈ—ਦੇਖ ਸੌ ਪੁਰਖ ਵਿਚ ਇਕ ਇਸਤ੍ਰੀ ਅਤੇ ਇਕ ਪੁਰਖ ਸੌ ਇਸਤਰੀ ਵਿਚ ਖੜਾ ਕਰ ਦਈਏ, ਸੋ ਕਦੇ ਭੀ ਨਹੀਂ ਰਲਦੇ ਅਰ ਇਨਾਂ ਦੀ ਬਨਾਵਟ ਅਤੇ ਕੰਮ ਭੀ ਅਜੇਹੇ ਹਨ ਜੋ ਇਕੋ ਜੇਹੇ ਹੋ ਕੇ ਭੀ ਫੇਰ ਇਕ ਦੂਜੇ ਨੂੰ ਮਿਲਨ ਨਹੀਂ ਦਿੰਦੇ, ਫੇਰ ਇਨਾਂ ਦਾ ਆਪਸ ਵਿਚ ਅਜੇਹਾ ਪਿਆਰ ਹੈ ਜੋ ਇਕ ਦੂਜੇ ਬਿਨਾਂ ਰਹਿ ਨਹੀਂ ਸਕਦੇ, ਸਗੋਂ ਪ੍ਰੇਮ ਨਾਲ ਮਿਲਾਪ ਰਖਦੇ ਹਨ ਅਤੇ ਸਚ ਪੁਛੋ ਤਾਂ ਇਨਾਂ ਤੇ ਬਿਨਾਂ ਜਗਤ ਦਾ ਬਿਹਾਰ ਹੀ ਨਹੀਂ ਚਲਦਾ ਅਤੇ ਨਾ ਇਹ ਕਿਸੇ ਆਦਮੀ ਦੀ ਬਨਾਵਟ ਹੈ ਕਿੰਤੂ ਏਹ ਪਰਮੇਸ਼ਰ ਦੀ ਬਨਾਈ ਹੋਈ ਤੇ ਧੁਰੋਂ ਚਲੀ ਆਉਂਦੀ ਹੈ ਅਰ ਆਪਸ ਵਿਚ ਜੋੜਾ ਬਣਕੇ ਪਯਾਰ ਕਰਦੀ ਹੈ ਤੇ ਇਕ ਦੂਜੇ ਦੀ ਸਹਾਈ ਹੁੰਦੀ ਹੈ ।

ਡਰਪੋਕ ਸਿੰਘ-ਇਹ ਤਾਂ ਖੂਬ ਗ਼ਾਤ ਕਢ ਮਾਰੀ ਜੇ ! ਜੋ ਅਜ ਤਕ ਅਸੀਂ ਕਦੇ ਨਹੀਂ ਸੁਣੀ ਸੀ, ਜੋ ਇਸਤ੍ਰੀ ਪੁਰਖ ਦੀ ਜੁਦੀ ਜੁਦੀ ਜਾਤ ਹੁੰਦੀ ਹੈ, ਸਾਨੂੰ ਭੀ ਅਪਨਾ ਭੇਦ ਦੱਸ ਦੇਵੋ ।

ਦਲੇਰ ਸਿੰਘ-ਕਿਆ ਇਸ ਵਿਚ ਕੁਝ ਝੂਠ ਹੈ ? ਜੇ ਕੁਝ ਭਰਮ ਹੈ ਤਾਂ ਖੋਲ੍ਹ ਕੇ ਦਸੋ, ਨਿਰਾ ਅੰਦਰੋ ਅੰਦਰ ਲਡੂ ਨਾ ਭੰਨੋ, ਦਿਲ ਦੀ ਭਾਫ ਬਾਹਰ ਕਢੋ ।

ਡਰਪੋਕ ਸਿੰਘ-ਨਹੀਂ ਗੱਲ ਤਾਂ ਠੀਕ ਹੈ ਪਰ ਦੂਜੀ ਜਾਤ ਭੀ ਤਾਂ ਕੋਈ ਬੁਰੀ ਚੀਜ਼ ਨਹੀਂ ਹੈ, ਉਹ ਭੀ ਤਾਂ ਪਰੰਪਰਾ ਚਲੀ ਆਈ ਹੈ, ਜੋ ਸਤਜੁਗ ਤੇ ਇਸ ਕਲਜੁਗ ਤਕ ਮੰਨੀਦੀ ਹੈ, ਕੋਈ ਅਜ ਕਲ ਦੀ ਤਾਂ ਨਹੀਂ ਹੈ ।

ਦਲੇਰ ਸਿੰਘ-ਮੈਂ ਤਾਂ ਉਸਨੂੰ ਬੁਰੀ ਨਹੀਂ ਆਖਦਾ, ਸਗੋਂ ਮੈਂ ਤਾਂ ਉਸਨੂੰ ਚੰਗੀ ਆਖ ਕੇ ਉਸਦਾ ਵਾਧਾ ਮੰਗਦਾ ਹਾਂ, ਜੋ ਉਹ ਉਤਮ ਜਾਤਿ ਸਭ ਵਿਚ ਫੈਲ ਜਾਏ ਅਤੇ ਹੋਰ ਸਾਰੀਆਂ ਜਾਤਾਂ ਉਸਦੀਆਂ ਦਾਸੀਆਂ ਹੋ ਕੇ ਰਹਿਨ ਅਰ ਧੁਰੋਂ ਤਾਂ ਇਕ ਮਨੁਖ ਜਾਤੀ ਚਲੀ ਆਉਂਦੀ ਹੈ, ਪਰ ਹੋਰ ਤਾਂ ਸਾਰੀਆਂ ਉਰੇ ਉਰੇ ਦਾ ਹੀ ਝਬੇਲਾ ਯਾ ਖੱਪ-ਖਾਨਾ ਪਿਆ ਹੋਇਆ ਹੈ, ਸੋ ਦੂਰ ਕਰਨ ਦਾ ਯਤਨ ਕਰੋ ।

ਡਰਪੋਕ ਸਿੰਘ—ਭਾਈ ਸਿਖਾ ! ਜ਼ੋਰਾਵਰੀਆਂ ਤਾਂ ਨਾ ਕਰ ! ਕੋਈ ਰਾਹ ਦੀ ਗੱਲ ਕਰ, ਦੇਖ ਸਾਡੇ ਦਸ ਗੁਰੂ ਹੋਏ ਹਨ ਕਯਾ ਉਨਾਂ ਨੂੰ ਅਜੇਹੀ ਬੁਧਿ ਨਹੀਂ ਸੀ ਜੋ ਤੈਨੂੰ ਹੈ ? ਫੇਰ ਜਦ ਉਨਾਂ ਨੇ ਇਹ ਕੰਮ ਨਹੀਂ ਕੀਤਾ ਤਾਂ ਤੂੰ ਕਿਥੋਂ ਦਾ ਵਾਧਾ ਕਰਨ ਵਾਲਾ ਜੰਮ ਪਿਓਂ ? ਜੋ ਅਜੇਹੀ ਅਵੈੜੀਆਂ ਗੱਲਾਂ ਕਰਦਾ ਹੈਂ ਅਤੇ ਨਮਾ ਪੰਥ ਚਲਾਉਂਦਾ ਹੈ ।

ਦਲੇਰ ਸਿੰਘ-ਭਾਈ ਜੀ ! ਤੁਸੀਂ ਗੁਸੇ ਨਾ ਹੋਵੋ, ਸਗੋਂ ਸ਼ਾਂਤੀ ਨਾਲ ਗੱਲ ਕਰੋ ਕਿਉਂਕਿ ਗੁੱਸੇ ਵਿਚ ਅਨੰਦ ਨਹੀਂ ਹੁੰਦਾ । ਪਹਲੇ ਤੁਸੀਂ ਗੁਰੂਆਂ ਦੇ ਇਤਿਹਾਸ ਪੜ੍ਹਕੇ ਦੇਖੋ ।

ਡਰਪੋਕ ਸਿੰਘ—ਸ਼ਾਂਤਿ ਕਿਆ ? ਪੱਥਰ ਕਰੀਏ ! ਤੂੰ ਤਾਂ ਲੋਕਾਂ ਨੂੰ ਭਰਿਸ਼ਟ ਕਰਨ ਦਾ ਕੰਮ ਦਸਦਾ ਹੈਂ ਕਿ ਮੁਸਲਮਾਨਾਂ ਨੂੰ ਸਿੱਖ ਬਨਾ ਕੇ ਮਿਲਾ ਲੇਵੋਂ, ਸੋ ਕਿਆ ਇਹ ਅਜ ਤਕ ਕਦੇ ਹੋਈ ਹੈ ? ਕਿਆ ਤੂੰ ਗੁਰੂ ਨਾਨਕ ਸਾਹਿਬ ਨਾਲੋਂ ਵੀ ਵੱਡਾ ਹੋ ਗਿਆ ? ਜੋ ਉਨਾਂ ਨੇ ਮਰਦਾਨੇ ਨੂੰ ਸਾਰੀ ਉਮਰ ਪਾਸ ਰਖਿਆ ਅਤੇ ਫੇਰ ਭੀ ਹਿੰਦੂ ਨਾ ਬਣਾਇਆ ? ਫੇਰ ਤੂੰ ਕਿਸ ਤਰ੍ਹਾਂ ਆਖਦਾ ਹੈਂ ਜੋ ਅੰਮ੍ਰਿਤ ਨਾਲ ਸਿੰਘ ਬਨਾਓ ਅਰ ਉਨਾਂ ਨੂੰ ਖਾਣ-ਪੀਣ ਵਿਚ ਮਿਲਾਓ ।

ਦਲੇਰ ਸਿੰਘ-ਭਾਈ ਜੀ ! ਤੁਸੀਂ ਇਹ ਦਸੋ ਜੋ ਅੱਜ ਕੱਲ੍ਹ ਸਿਖਾਂ ਵਿਚ (ਭਾਈ) ਸ਼ਬਦ ਕਿਸਨੂੰ ਬੋਲਦੇ ਹਨ ।

ਡਰਪੋਕ ਸਿੰਘ-ਭਾਈ ਤਾਂ ਗ੍ਰੰਥੀਆਂ, ਧਰਮਸਾਲੀਆਂ, ਸਿੰਘਾਂ ਨੂੰ ਆਖਦੇ ਹਨ ਅਰ ਅਸਲ ਵਿਚ ਇਹ ਭਾਈ ਪਦ ਸਿੰਘ ਲਈ ਹੀ ਆਉਂਦਾ ਹੈ, ਹੋਰ ਵਾਸਤੇ ਨਹੀਂ ।

ਦਲੇਰ ਸਿੰਘ-ਫੇਰ ਤੁਸੀਂ ਇਹ ਤਾਂ ਦਸੋ ਜੋ ਭਾਈ ਬਾਲਾ ਅਤੇ ਭਾਈ ਮਰਦਾਨਾ ਕਿਉਂ ਗੁਰੂ ਨੇ ਆਖਯਾ ? ਓਥੇ ਗੁਰੂ ਨੂੰ ਇਹ ਆਖਨਾ ਚਾਹੀਦਾ ਸੀ ਕਿ ਭਾਈ ਬਾਲਾ ਅਤੇ (ਮੀਆਂ) ਮਰਦਾਨਾ, ਪਰੰਤੂ ਗੁਰੂ ਨੇ ਮੀਆਂ ਪਣਾ ਹਟਾ ਕੇ ਭਾਈ ਪਦਵੀ ਦੇਕੇ ਭਾਈ ਬਾਲੇ ਦੇ ਸਮਾਨ ਅਤੇ ਅਜ ਕਲ ਦੇ ਭਾਈਆਂ ਦੇ ਸਮਾਨ ਉਸਨੂੰ ਕਰ ਦਿਤਾ ਸੀ ਕਿਆ ਗੁਰੂ ਨੇ ਅੱਛੀ ਕੀਤੀ ਹੈ ?

ਡਰਪੋਕ ਸਿੰਘ–ਕਿਆ ਹੋਇਆ ਜੇ ਭਾਈ ਕਹਿ ਦਿਤਾ ਸੀ, ਫੇਰ ਭੀ ਤਾਂ ਗੁਰੂ ਉਸ ਨੂੰ ਮੁਸਲਮਾਨ ਹੀ ਜਾਨਦੇ ਸੇ, ਕੋਈ ਹਿੰਦੂਆਂ ਦੀ ਮਰਯਾਦਾ ਵਿਚ ਤਾਂ ਨਹੀਂ ਲਿਆਉਂਦੇ ਸੇ। ਅਕਸਰ ਉਸਨੂੰ ਮੁਸਲਮਾਨਾਂ ਦਾ ਹੀ ਸਾਥੀ ਸਮਝਦੇ ਸੇ, ਜੈਸਾ ਕੇ ਅਜ ਕਲ ਰਬਾਬੀ ਹਨ।

ਦਲੇਰ ਸਿੰਘ–ਭਾਈ ਤੂੰ ਇਹ ਤਾਂ ਦਸ, ਜੋ ਜਦ ਮਰਦਾਨਾ ਕਾਲ ਵਸ ਹੋਇਆ ਸੀ ਤਦ ਗੁਰੂ ਜੀ ਨੇ ਕੀ ਕੀਤਾ ਸੀ ਅਤੇ ਉਸ ਨੇ ਅੰਤ ਸਮਯ ਕੀ ਆਖਯਾ ਸੀ ? ਪਰ ਜਨਮ ਸਾਖੀ ਵਿਚੋਂ ਦਸੀਂ ਜੋ ਉਹ ਕਿਆ ਦਸਦੀ ਹੈ ?

ਡਰਪੋਕ ਸਿੰਘ–ਜਨਮਸਾਖੀ ਵਿਚ ਤਾਂ ਇਉਂ ਲਿਖਿਆ ਹੈ ਕਿ ਮਰਦਾਨੇ ਨੇ ਜਲਾਉਣ ਲਈ ਆਖਿਆ ਅਤੇ ਗੁਰੂ ਜੀ ਨੇ ਉਸਨੂੰ ਦਾਹ ਦਿਤਾ ਸੀ।

ਦਲੇਰ ਸਿੰਘ–ਕਿਆ ਮੁਸਲਮਾਨ ਭੀ ਫੂਕੇ ਜਾਂਦੇ ਹਨ ਯਾ ਫੂਕਨ ਦਾ ਉਪਦੇਸ਼ ਕਰਦੇ ਹਨ।

ਡਰਪੋਕ ਸਿੰਘ–ਹਾਇ ! ਮੁਸਲਮਾਨ ਤਾਂ ਫੂਕਨੇ ਨੂੰ ਦੋਜ਼ਕ ਵਿਚ ਪੈਨਾਂ ਸਦਦੇ ਹਨ ਸਗੋਂ ਉਹ ਤਾਂ ਹਿੰਦੂਆਂ ਨੂੰ ਭੀ ਦਬੇ ਜਾਨ ਦਾ ਉਪਦੇਸ਼ ਕਰਦੇ ਹਨ ਅਤੇ ਆਖਦੇ ਹਨ।ਕਿ ਜੋ ਆਦਮੀ ਜਲਾਇਆ ਜਾਂਦਾ ਹੈ ਸੋ ਨਰਕ ਵਿਚ ਪੈਂਦਾ ਹੈ, ਸੋ ਤੁਸੀਂ ਨਰਕ ਵਿਚ ਪਵੋਗੇ।

ਦਲੇਰ ਸਿੰਘ–ਭਾਈ ਤੂੰ ਕਹਿ ਸਕਦਾ ਹੈਂ, ਜੋ ਮਰਦਾਨਾ ਮੁਸਲਮਾਨ ਸੀ। ਜੇ ਮੁਸਲਮਾਨ ਹੁੰਦਾ ਤਾਂ ਦੋਜ਼ਕ ਵਿਚ ਪੈਨ ਦਾ ਰਸਤਾ ਕਿਉਂ ਦਸਦਾ, ਇਸਤੇ ਸਾਫ਼ ਸਾਬਤ ਹੈ ਜੋ ਮਰਦਾਨਾ ਅਪਨੀ ਜਾਤ ਛਡ ਕੇ ਗੁਰੂ ਦੀ ਜਾਤ ਵਿਚ ਆਇਆ ਅਰ ਮੁਸਲਮਾਨ-ਪੁਣਾ ਗੁਵਾਇਆ ਅਤੇ ਗੁਰੂ ਜੀ ਨੇ ਉਸਨੂੰ ਅਪਨੇ ਵਿਚ ਮਿਲਾਇਆ, ਜਿਸ ਤੇ ਉਹ ਭਾਈ ਕਹਿਲਾਇਆ॥

ਡਰਪੋਕ ਸਿੰਘ—ਭਲਾ ਜੀ ! ਇਹ ਮਰਦਾਨੇ ਦੇ ਦਾਹ ਵਾਲੀ ਗਲ ਗੁਰੂ ਪਰ ਇਹ ਤਾਂ ਨਹੀਂ ਸਿਧ ਕਰਦੀ ਜੋ ਉਨ੍ਹਾਂ ਨੇ ਉਸ ਨੂੰ ਹਿੰਦੂ ਬਨਾ ਲੀਤਾ ਸੀ ਅਰ ਇਹ ਭੀ ਨਹੀਂ ਦਸਦੀ ਕਿ ਮਰਦਾਨਾ ਨਾਲ ਖਾਂਦਾ ਪੀਂਦਾ ਤੇ ਵਰਤਦਾ ਸੀ।

ਦਲੇਰ ਸਿੰਘ–ਜੇ ਹਿੰਦੂ ਬਣਾਉਣਾ ਸਾਬਤ ਨਹੀਂ ਕਰਦੀ ਤਾਂ ਮੁਸਲਮਾਨ ਰਖਣਾ ਭੀ ਤਾਂ ਨਹੀਂ ਸਾਬਤ ਕਰਦੀ ਅਰ ਕਿਤੇ ਇਹ ਭੀ ਗੁਰੂ ਜੀ ਨੇ ਨਹੀਂ ਲਿਖਿਆ ਕਿ ਤੇਰੇ ਹਥੋਂ ਇਸ ਵਾਸਤੇ ਵਸਤੂ ਨਹੀਂ ਲੈਂਦੇ ਜੋ ਅਸੀਂ ਹਿੰਦੂ ਹਾਂ ਤੇ ਤੂੰ ਮੁਸਲਮਾਨ ਹੈਂ ਅਰ ਤੇਰੀ ਛੁਹੀ ਹੋਈ ਵਸਤੂ ਨਹੀਂ ਖਾਣੀ ਜੋ ਹਿੰਦੂਆਂ ਵਿਚ ਮਨੇ ਹੈ॥

ਡਰਪੋਕ ਸਿੰਘ—ਫੇਰ ਮਰਦਾਨਾ ਕੌਣ ਹੋਇਆਂ ?

ਦਲੇਰ ਸਿੰਘ–ਮਰਦਾਨਾ ਉਹ ਹੋਇਆ, ਜੋ ਗੁਰੂ ਸੀ। ਕਿਉਂਕਿ ਉਹ ਗੁਰੂ ਦਾ ਪਹਿਲਾ ਸਿਦਕੀ ਸਾਥੀ ਅਤੇ ਪੂਰਾ ਪੂਰਾ ਸਿਖ ਸੀ ਅਤੇ ਸ਼ਬਦਾਂ ਨੂੰ ਰਾਗ ਵਿਚ ਪਾਕੇ ਤੇ ਸੁਨਾ ਕੇ ਗੁਰੂ ਨੂੰ ਪ੍ਰਸੰਨ ਕਰਨ ਵਾਲਾ ਸੀ।

ਡਰਪੋਕ ਸਿੰਘ–ਗੁਰੂ ਤਾਂ ਹਿੰਦੂ ਸੀ ਜਿਸਤੇ ਕਾਲੂ ਬੇਦੀ ਖਤ੍ਰੀ ਦੇ ਘਰ ਜਨਮ ਲੀਤਾ ਸੀ॥

ਦਲੇਰ ਸਿੰਘ–ਭਾਈ ਗੁਰੂ ਹਿੰਦੂ ਨਹੀਂ ਸੀ, ਕਿਉਂਕਿ ਗੁਰੂ ਹਿੰਦੂਆਂ ਨੂੰ ਇਹ ਆਖਦੇ ਸੇ ਯਥਾ (ਹਿੰਦੂ ਮੂਲੇ ਭੂਲੇ ਅਖੁਟੀ ਜਾਹੀ) ਸੋ ਗੁਰੂ ਮੂਲੋਂ ਭੁਲੇ ਨਹੀਂ ਸੇ ਅਤੇ ਜਾਤ ਨੂੰ ਇਹ ਆਖਦੇ ਸੇ ਕਿ (ਫਕੜ ਜਾਤੀ ਫਕੜ ਨਾਉਂ॥ ਸਭਨਾ ਜੀਆਂ ਇਕਾ ਛਾਉਂ) ਸੋ ਜੇ ਹਿੰਦੂ ਹੁੰਦੇ ਤਾਂ ਨਾ ਆਖਦੇ ਕਿ ਜਾਤਿ ਫਕੜ ਅਰਥਾਤ ਬੇਵਕੂਫੀ ਹੈ।

ਡਰਪੋਕ ਸਿੰਘ–ਫੇਰ ਗੁਰੂ ਕੌਣ ਸੀ ਜੇ ਹਿੰਦੂ ਨਹੀਂ ਸੀ ਅਰ ਅਪਨੀ ਜਾਤਿ ਓਹ ਕਿਆ ਦਸਦੇ ਸੇ ?

ਦਲੇਰ ਸਿੰਘ–ਗੁਰੂ ਹਿੰਦੂ ਮੁਸਲਮਾਨ ਦਾ ਸਾਂਝਾ ਅਤੇ ਤੀਸਰੇ ਪੰਥ ਦਾ ਆਦਿ ਕਰਤਾ ਸੀ। ਇਸਦਾ ਸਬੂਤ ਫਰੀਦ ਦੀ ਖਾਨਗਾਹ ਪਰ ਜਦ ਗਏ ਸਨ ਤਦ ਦਾ ਸਲੋਕ ਦੇ ਰਿਹਾ ਹੈ ਜੋ ਉਸ ਜਾਗਾ ਦੇ ਫਕੀਰ ਨੇ ਗੁਰੂ ਜੀ ਨਾਲ ਉਤਰ ਪ੍ਰਸ਼ਨ ਕੀਤੇ ਸਨ ਅਤੇ ਇਹ ਪ੍ਰਸ਼ਨ ਕੀਤਾ ਸੀ ਕਿ (ਇਕ ਸਾਹਿਬ ਤੇ ਦੋਹਦੀ॥ ਕੇਹੜਾ ਸੇਵੀ ਕੇਹੜਾ ਰਦੀ) ਇਸ ਵਿਚ ਉਸ ਫਕੀਰ ਦਾ ਇਹ ਤਾਤ ਪਰਜ ਸੀ ਕਿ ਇਕ ਪਰਮੇਸ਼ਰ ਦੀਆਂ ਹਿੰਦੂ ਅਤੇ ਮੁਸਲਮਾਨ ਦੋਏ ਹੱਦਾਂ ਹਨ ਸੋ ਤੁਸੀਂ ਦਸੋ ਆਦਮੀ ਇਨਾਂ ਵਿਚੋਂ ਕਿਸ ਮਗਰ ਚਲੇ ਅਤੇ ਕਿਸ ਨੂੰ ਰੱਦ ਕਰੇ ? ਇਸ ਪਰ ਗੁਰੂ ਜੀ ਨੇ ਇਹ ਉੱਤਰ ਦਿਤਾ ਕਿ (ਹਿਕੋ ਸਾਹਿਬ ਹਿਕੋ ਹੱਦ॥ ਹਿਕੋ ਸੇਵੀ ਦੂਜਾ ਰਦ) ਸੋ ਜੇ ਗੁਰੂ ਜੀ ਹਿੰਦੂ ਹੁੰਦੇ ਤਾਂ ਇਹ

ਆਖਦੇ ਕਿ (ਹਿੰਦੂ ਸੇਵੀ ਤੁਰਕਾਂ ਦਾ ਰਦ) ਸੋ ਇਹ ਨਹੀਂ ਆਖਿਆ ਇਸ ਵਾਸਤੇ ਗੁਰੂ ਜੀ ਹਿੰਦੂ ਨਹੀਂ ਸੇ ॥

ਡਰਪੋਕ ਸਿੰਘ—ਭਾਈ ਇਹ ਉਲਟ ਗਿਆਨ ਤਾਂ ਤੁਸੀ ਹੀ ਚਲਾਉਂਦੇ ਹੋ, ਨਹੀਂ ਗੁਰੂ ਨੇ ਤਾਂ ਕਿਸੇ ਨੂੰ ਭੀ ਅਜੇਹਾ ਰਸਤਾ ਨਹੀਂ ਦਸਿਆ ਕਿ ਮੁਸਲਮਾਨਾਂ ਨਾਲ ਖਾ ਲੇਵੋ ॥

ਦਲੇਰ ਸਿੰਘ—ਭਾਈ ! ਤੂੰ ਤਾਂ ਨਿਰੀਆਂ ਬੁਝੜਾਂ ਵਲੀਆਂ ਗੱਲਾਂ ਕਰਦਾ ਹੈ । ਕਿਆ ਤੈਂ ਭੰਗ ਪੀਤੀ ਹੈ, ਜੋ ਪਾਗਲਾਂ ਵਾਂਗ ਬੋਲੀ ਜਾਂਦਾ ਹੈਂ । ਸਮਝ ਸੋਚ ਕੇ ਉਤਰ ਦੇਹ ! ਹੋਰ ਤੂੰ ਐਵੇਂ ਨਿਰਾ ਹਿਕ ਨਾਲ ਕੰਧ ਕਿਉਂ ਢਾਹੁੰਦਾ ਹੈਂ ਉਲਟਾ ਜਾਂ ਸਿੱਧਾ ਸਮਝਾ ਕੇ ਦੱਸ ॥

ਡਰਪੋਕ ਸਿੰਘ—ਭੰਗ ਪੀਤੀ ਹੋਈ ਭੰਗ ਪੀਤੀ ਹੋਈ ਨਾ ਕਰੋ ! ਕਿਆ ਇਹ ਝੂਠੀ ਗੱਲ ਹੈ ਜੋ ਤੁਸੀਂ ਆਖਦੇ ਨਹੀਂ ਕਿ ਮੁਸਲਮਾਨਾਂ ਨਾਲ ਸਿਖ ਬਣਾ ਕੇ ਛਕ ਲਵੋ, ਉਸ ਵਿਚ ਕੋਈ ਦੋਸ਼ ਨਹੀਂ ਹੈ ।

ਦਲੇਰ ਸਿੰਘ—ਅਸੀਂ ਤਾਂ ਸਿਖ ਬਨਾ ਕੇ ਆਖਦੇ ਹਾਂ, ਨਾ ਕਿ ਮੁਸਲਮਾਨ ਬਨਾ ਕੇ । ਸੋ ਇਸ ਵਿਚ ਕਿਆ ਦੋਸ਼ ਹੈ ਅਤੇ ਤੂੰ ਨਹੀਂ ਜਾਨਦਾ ਜੋ ਗੁਰੂਆਂ ਦਾ ਕਿਆ ਸਿਧਾਂਤ ਸੀ ਅਤੇ ਉਨਾਂ ਦੀ ਬਾਣੀ ਕਿਆ ਉਪਦੇਸ਼ ਕਰਦੀ ਹੈ ।

ਡਰਪੋਕ ਸਿੰਘ—ਕਿਆ ਗੁਰੂ ਅਰਜਨ ਦੇਵ ਜੀ ਨੇ ਜਦ ਗ੍ਰੰਥ ਸਾਹਿਬ ਦੀ ਬੀੜ ਬੰਨੀ ਸੀ ਤਦ ਕਿਸੇ ਸ਼ਬਦ ਵਿਚ ਇਹ ਭੀ ਲਿਖ ਗਏ ਸੇ ਕਿ ਮੁਸਲਮਾਨਾਂ ਨਾਲ ਖਾਓ ਅਰ ਉਨਾਂ ਨੂੰ ਆਪਨੇ ਧਰਮ ਵਿਚ ਲਿਆ ਕੇ ਧਰਮ ਭਰਿਸ਼ਟ ਕਰੋ, ਯਾ ਸਾਡੀ ਜਾਤਿ ਹਿੰਦੂ ਨਹੀਂ ਹੈ ।

ਦਲੇਰ ਸਿੰਘ—ਗ੍ਰੰਥ ਸਾਹਿਬ ਨੂੰ ਤੁਸੀਂ ਕਿਆ ਮੰਨਦੇ ਹੋ, ਪਹਲੇ ਇਹ ਤਾਂ ਦਸੋ ਪਿਛੋਂ ਹੋਰ ਗੱਲ ਆਖਣੀ । ਇਸਤੇ ਤੁਸੀਂ ਆਪੇ ਸਮਝ ਲੇਵੋਗੇ ਕਿ ਗੁਰੂ ਜੀ ਦੀ ਕਯਾ ਜਾਤ ਹੈ ਅਤੇ ਗੁਰੂ ਜੀ ਅਪਨੀ ਜਾਤ ਕਯਾ ਦੱਸੀ ਹੈ ।

ਡਰਪੋਕ ਸਿੰਘ—ਗ੍ਰੰਥ ਸਾਹਿਬ ਨੂੰ ਗੁਰੂ ਦੀ ਦੇਹ ਮੰਨਦੇ ਹਾਂ, ਜੈਸਾ ਕਿ ਦਸਮ ਗੁਰੂ ਜੀ ਨੇ ਭੀ ਕਥਨ ਕੀਤਾ ਹੈ ਕਿ (ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ)

ਦਲੇਰ ਸਿੰਘ—ਗੁਰੂ ਮੁਸਲਮਾਨ, ਚੁਮਾਰ, ਕਸਾਈ, ਛੀਂਬੇ ਸੇ, ਯਾ ਕਿਆ ? ਸੱਚ ਸੱਚ ਦਸੀਂ ।

ਡਰਪੋਕ ਸਿੰਘ-ਤੂੰ ਤਾਂ ਨਿੰਦਕਾਂ ਵਾਲੀਆਂ ਗੱਲਾਂ ਕਰਦਾ ਹੈਂ ਜੋ ਜੋ ਅਜੇਹੇ ਅਵੈੜੇ ਬੋਲ ਬੋਲਦਾ ਹੈਂ, ਗੁਰੂ ਮਹਾਰਾਜ ਜੀ ਤਾਂ ਖਤਰੀ ਸੇ, ਜੋ ਬੇਦੀ, ਤਰੇਹਨ, ਭੱਲੇ ਅਤੇ ਸੋਢੀ ਚਾਰ ਘਰਾਣੇ ਅਜ ਤਕ ਪੂਜਨੀਯ ਚਲੇ ਆਉਂਦੇ ਹਨ ਅਤੇ ਖਤ੍ਰੀਆਂ ਨਾਲ ਹੀ ਇਨ੍ਹਾਂ ਦੇ ਸੰਬੰਧ ਹੁੰਦੇ ਹਨ ।

ਦਲੇਰ ਸਿੰਘ—ਫੇਰ ਭਾਈ ! ਗ੍ਰੰਥ ਸਾਹਿਬ ਗੁਰੂਆਂ ਦੀ ਦੇਹ ਨਹੀਂ ਹੈ, ਕਿਉਂਕਿ ਉਸ ਵਿਚ ਫਰੀਦ ਰਵਿਦਾਸ ਨਾਮੇ ਆਦਿਕ ਭੀ ਬੈਠੇ ਹਨ, ਸੋ ਜੇ ਗੁਰੂ ਦੀ ਦੇਹ ਹੋਵੇਗਾ ਤਾਂ ਇਹ ਸਾਰੇ ਵਿਚੇ ਆਇ ਜਾਣਗੇ, ਜੋ ਮੁਸਲਮਾਨ, ਚੁਮਾਰ ਅਤੇ ਛੀਂਬੇ ਆਦਿਕ ਜਾਤੀਆਂ ਦੇ ਆਦਮੀ ਸੇ, ਸੋ ਇਹ ਖੱਤ੍ਰੀ ਤਾਂ ਨਹੀਂ ਸੇ ਜੋ ਗੁਰੂ ਦੀ ਦੇਹ ਹੋ ਜਾਂਦੇ ।

ਡਰਪੋਕ ਸਿੰਘ—ਉਇ ਭੋਲਿਆ ਸਿਖਾ ! ਤੂੰ ਕਯਾ ਕਰਦਾ ਹੈ ਜੋ ਗੁਰੂ ਦੀ ਸ਼ਰਨੀ ਆਇ ਪਏ ਸੋ ਕਯਾ ਗੁਰੂ ਤੇ ਬਾਹਰ ਰਹੇ । ਉਹ ਤਾਂ ਗੁਰੂ ਨੇ ਅਪਨੀ ਜੋਤੀ ਵਿਚ ਮਿਲਾਕੇ ਅਪਨੇ ਜੇਹੇ ਕਰ ਲੀਤੇ, ਇਸ ਵਿਚ ਕੋਈ ਦੋਸ਼ ਨਹੀਂ ਹੈ ਔਰ ਗੁਰੂ ਨੇ ਉਨਾਂ ਦੇ ਸਬਦਾਂ ਨਾਲ ਮੇਲਾ ਕੀਤਾ ਹੈ ਨਾਂ ਕਿ ਦੇਹ ਨਾਲ ।

ਦਲੇਰ ਸਿੰਘ—ਭਾਈ ਜੀ ਤੁਸੀਂ ਜਦ ਅਜੇਹੇ ਸਿਆਣੇ ਹੋ ਤਾਂ ਪੰਥ ਭੀ ਤਾਂ ਗੁਰ ਦੀ ਦੇਹ ਹੈ ਸੋ ਇਸ ਵਿਚ ਭੀ ਜੋ ਆਏ, ਸੋ ਗੁਰੂ ਦਾ ਹੀ ਰੂਪ ਹੋਣਾ ਚਾਹੀਏ । ਫੇਰ ਤੁਸੀਂ ਕਯਾ ਘੁਮੰਡ ਮਚਾਉਂਦੇ ਹੋ, ਜੋ ਸਾਡੇ ਨਾਲ ਪਏ ਚਹੇੜਾ ਕਰ ਰਹੇ ਹੋ । ਦੂਸਰਾ ਜੋ ਤੁਸੀਂ ਸਬਦਾਂ ਦਾ ਮੇਲਾ ਦਸਦੇ ਹੋ, ਸੋ ਤੁਸੀਂ ਇਹ ਨਹੀਂ ਸੁਨਾਯਾ ਕਿ ਹਿੰਦੂ ਧਰਮ ਸ਼ਾਸਤ੍ਰ ਦੇ ਜਾਨਨੇ ਵਾਲੇ ਇਹ ਆਖਦੇ ਹਨ ਕਿ ਸੂਦਰ ਯਾ ਚੰਡਾਲ ਦਾ ਸ਼ਬਦ ਜੇ ਕੰਨ ਵਿਚ ਪੈ ਜਾਵੇ ਤਦ ਸਤ ਕੁਲਾਂ ਨਰਕ ਨੂੰ ਜਾਂਦੀਆਂ ਹਨ । ਸੋ ਜੇ ਗੁਰੂ ਹਿੰਦੂ ਹੁੰਦੇ ਤਾਂ ਉਹਨਾਂ ਸੂਦਰਾਂ ਤੇ ਚੰਡਾਲਾਂ ਦੇ ਸਬਦ ਸੁਨਾ ਕੇ ਸਭ ਨੂੰ ਨਰਕ ਦੇ ਵਿਚ ਗਿਰਨਾ ਅਛਾ ਸਮਝਦੇ । ਇਸਤੇ ਤੂੰ ਏਹ ਸਮਝ ਕਿ ਗੁਰੂ ਜੀ ਕੁਝ ਹੋਰ ਹੀ ਸੇ ।

ਡਰਪੋਕ ਸਿੰਘ— ਭਾਵੇਂ ਇਹ ਗੱਲ ਸੱਚ ਹੈ ਪਰ ਖਾਣੇ ਪੀਣੇ ਦਾ ਤਾਂ ਭੇਦ ਹੈ।

ਦਲੇਰ ਸਿੰਘ–ਮੈਂ ਤੈਨੂੰ ਕਦ ਆਖਯਾ ਹੈ ਜੋ ਤੂੰ ਮੁਸਲਮਾਨ ਦੇ ਘਰ ਜਾ ਕੇ ਈਦ ਦੀਆਂ ਸਵੀਆਂ ਖਾਹ, ਮੈਂ ਤਾਂ ਤੈਨੂੰ ਏਹ ਆਖਦਾ ਹਾਂ ਕਿ ਜਿਸ ਪ੍ਰਕਾਰ ਸਿਖ ਮੁਹੰਮਦ ਸਾਹਿਬ ਦਾ ਕਲਮਾਂ ਪੜ੍ਹਕੇ ਮੁਸਲਮਾਨ ਹੋ ਕੇ ਦੀਨੀ ਭਾਈ ਬਣ ਜਾਂਦਾ ਹੈ, ਇਸੀ ਪ੍ਰਕਾਰ ਮੁਸਲਮਾਨ ਭੀ ਦਸਮ ਗੁਰੂ ਦਾ ਅੰਮ੍ਰਿਤ ਛਕ ਕੇ ਸਿੰਘ ਭਾਈ ਬਣ ਸਕਦਾ ਹੈ। ਜਿਸ ਪ੍ਰਕਾਰ ਸਿਖ ਵਾਸਤੇ ਮਹੰਮਦ ਸਾਹਿਬ ਦੇ ਕਲਮੇ ਵਿਚ ਕੋਈ ਰੋਕ ਨਹੀਂ ਹੈ, ਇਸੀ ਪ੍ਰਕਾਰ ਗੁਰੂ ਜੀ ਦੇ ਅੰਮ੍ਰਿਤ ਵਿਚ ਭੀ ਮੁਸਲਮਾਨ ਨੂੰ ਕੋਈ ਰੋਕ ਨਹੀਂ ਹੋਣੀ ਚਾਹੀਦੀ। ਗੱਲ ਤਾਂ ਇਹ ਹੈ, ਹੋਰ ਤੂੰ ਖਾਨ ਪੀਨ ਦਾ ਝੇੜਾ ਕਿਥੋਂ ਲੈ ਬੈਠਾ ਹੈਂ।

ਡਰਪੋਕ ਸਿੰਘ—ਭਲਾ ਭਾਈ! ਤੂੰ ਇਹ ਤਾਂ ਦਸ ਕਿ ਜੋ ਪਹਿਲੇ ਮੁਸਲਮਾਨ ਹੋਵੇ ਅਤੇ ਫੇਰ ਅੰਮ੍ਰਿਤ ਛਕ ਕੇ ਸਿੰਘ ਬਨ ਜਾਏ ਤਾਂ ਜੇ ਉਹ ਪਾਸ ਆ ਕੇ ਪ੍ਰਸਾਦਿ ਛਕਨ ਲਗ ਜਾਏ ਤਾਂ ਕਿਆ ਕੋਈ ਦੋਖ ਨਹੀਂ ਹੈ ਦੋਖ ਹੈ, ਇਸ ਦਾ ਉਤਰ ਦੇਹ?

ਦਲੇਰ ਸਿੰਘ–ਇਸ ਦਾ ਉਤਰ ਤਾਂ ਸੌਖਾ ਹੀ ਹੈ, ਕਿਉਂਕਿ ਜੇ ਉਹ ਅਪਨੇ ਆਪ ਨੂੰ ਸਚਾ ਸਿੰਘ ਸਮਝਦਾ ਅਤੇ ਖਯਾਲ ਕਰਦਾ ਹੈ ਕਿ ਮੈਂ ਮੁਸਲਮਾਨ ਹਾਂ ਤਾਂ ਕਦੇ ਨਾਂ ਖਾਨ ਦੇਵੇਂ ਲਤਾਂ ਮਾਰਕੇ ਦੂਰ ਕਰ ਦੇਵੋਂ।

ਡਰਪੋਕ ਸਿੰਘ—ਕਦੇ ਕਿਸੇ ਗੁਰੂ ਨੇ ਯਭੀ ਅਜੇਹਾ ਕੰਮ ਕੀਤਾ ਹੈ ਕਿ ਤੁਸੀਂ ਓ ਰਾਮ ਦਸੌਲਾ ਮਾਰਦੇ ਹੋ।

ਦਲੇਰ ਸਿੰਘ—ਭਾਈ! ਤੂੰ ਗੁਰੂ ਅਰਜਨ ਦੇਵ ਜੀ ਦੀ ਸਾਖੀ ਨਹੀਂ ਸੁਣੀ ਜੋ ਉਹਨਾਂ ਨੇ ਮੀਆਂ ਮੀਰ ਫਕੀਰ ਜੋ ਵਡਾ ਮਹਾਤਮਾ ਸੀ ਉਸ ਨਾਲ ਕਯਾ ਕੀਤਾ ਸੀ।

ਡਰਪੋਕ ਸਿੰਘ—ਮੈਨੂੰ ਤਾਂ ਯਾਦ ਨਹੀਂ ਪਰੰਤੂ ਤੁਸੀਂ ਦਸੋ ਤਾਂ ਸਹੀ ਜੋ ਉਹ ਕਯਾ ਵਾਰਤਾ ਹੈ।

ਦਲੇਰ ਸਿੰਘ–ਭਾਈ ਉਹ ਇਹ ਬਾਤ ਹੈ ਜੋ ਇਕ ਵੇਰ ਗੁਰੂ ਅਰਜਨ ਦੇਵ ਜੀ ਲਾਹੌਰ ਵਿਚ ਆਏ ਸਨ ਅਤੇ ਮੀਆਂ ਮੀਰ ਫਕੀਰ ਜੋ ਵਡਾ ਪਰਤਾਪੀ ਸੀ, ਜਿਸ ਦੇ ਨਾਉਂ ਪਰ ਲਾਹੌਰ ਛਾਉਨੀ ਅਤੇ ਦੋ ਰੇਲ ਦੇ ਸਟੇਸ਼ਨ ਹਨ ਉਹ ਗੁਰੂ ਜੀ ਦਾ ਦਿਲੀ ਮਿੱਤਰ ਸੀ ਅਤੇ ਸ਼ਰਧਾਲੂ ਸੀ। ਉਹ ਸੁਨਕੇ ਦਰਸ਼ਨ ਲਈ ਆਇਆ ਪਰ ਜਦ ਉਹ ਡੇਰੇ ਪਰ ਪੁਜਾ ਤਾਂ ਗੁਰੂ ਜੀ ਅਗੇ ਪ੍ਰਸ਼ਾਦਿ ਛਕਦੇ ਸੇ, ਜਿਸ ਪਰ ਉਸ ਨੇ ਇਹ ਸਮਝ ਕੇ ਕਿ ਦੇਖੀਏ ਜੋ ਇਹ ਜਾਤ ਪਾਤ ਦੇ ਬੰਧਨ ਤੇ ਕਿਥੋਂ ਤਕ ਛੁਟੇ ਹੋਏ ਹਨ ਆਖਯਾ ਕਿ (ਮੈਂ ਇਸ ਸਮੇਂ ਅੰਦਰ ਆਇ ਜਾਵਾਂ) ਤਦ ਗੁਰੂ ਜੀ ਨੇ ਆਗਿਆ ਦਿਤੀ ਕਿ (ਅਜੇ ਨਾ! ਕੁਝ ਦੇਰ ਤਕ ਠਹਰੋ) ਤਦ ਉਸ ਨੇ ਜਾਣ ਲੀਤਾ ਕਿ ਇਹ ਗੁਰੂ ਪੂਰਾ ਨਹੀਂ ਹੈ ਕਿਉਂਕਿ ਇਹ ਹਿੰਦੂਪਣੇ ਦੇ ਅਭਮਾਨ ਦੇ ਪੂਰੇ ਪੂਰੇ ਬੰਧੇ ਹੋਏ ਹਨ, ਜਦ ਪ੍ਰਸਾਦਿ ਛਕ ਹਟੇ ਤਦ ਆਗਯਾ ਦਿਤੀ ਕਿ ਸਾਈਂ ਜੀ ਅਗੇ ਆ ਜਾਓ। ਜਦ ਉਹ ਆਇਆ ਤਾਂ ਵਡੇ ਸਤਕਾਰ ਨਾਲ ਬਠਾਇਆ, ਜਦ ਬੈਠ ਗਿਆ ਤਦ ਆਖਯਾ ਕਿ ਗੁਰੂ ਜੀ ਮਾਲੂਮ ਹੁੰਦਾ ਹੈ ਜੋ ਆਪ ਦੇ ਚਿਤ ਵਿਚ ਹਿੰਦੂ ਪੁਣੇ ਦਾ ਅਭਿਮਾਨ ਹੈ, ਜਿਸਤੇ ਤੁਸੀਂ ਮੈਨੂੰ ਰੋਕ ਦਿਤਾ ਸੀ। ਤਦ ਗੁਰੂ ਜੀ ਨੇ ਕਿਹਾ ਕਿ ਸਾਨੂੰ ਤਾਂ ਹਿੰਦੂ ਮੁਸਲਮਾਨ ਦੋਨੋਂ ਇਕ ਪਰਮੇਸ਼ਰ ਦੀ ਰਚਨਾ ਦਿਸਦੇ ਹਨ ਅਤੇ ਜੁਦਾਈ ਨਹੀਂ ਪ੍ਰਤੀਤ ਹੁੰਦੀ, ਇਸ ਪਰ ਮੀਆਂ ਮੀਰ ਜੀ ਨੇ ਕਿਹਾ ਜੇ ਜੁਦਾਈ ਨਹੀਂ ਸੀ ਤਾਂ ਮੈਨੂੰ ਰੋਟੀ ਖਾਣ ਵੇਲੇ ਕਯੋਂ ਰੋਕਯਾ ਸੀ? ਤਦ ਗੁਰੂ ਜੀ ਹਸਕੇ ਬੋਲੇ ਕਿ ਸਾਈਂ ਜੀ ਜਦ ਤੁਸੀਂ ਅਪਨੇ ਚਿਤ ਵਿਚ ਖੁਦਾ ਦੀ ਪਾਕ ਜ਼ਾਤ ਨੂੰ ਛਡ ਕੇ ਮੁਸਲਮਾਨ-ਪੁਣਾ ਲੈ ਆਂਦਾ ਅਤੇ ਆਉਨੋਂ ਰੁਕ ਗਏ, ਤਦ ਮੈਂ ਮੁਸਲਮਾਨ ਨੂੰ ਰਸੋਈ ਛਕਨੇ ਪਰ ਪਾਸ ਬੈਠਾਲਨਾ ਅਛਾ ਨਾ ਜਾਤਾ ਹਾਂ। ਜੇ ਤੁਸੀਂ ਸਾਡਾ ਰੂਪ ਹੋਕੇ ਨਿਧੜਕ ਆਇ ਜਾਂਦੇ ਤਾਂ ਤੁਸੀਂ ਕਦੇ ਨਾ ਰੋਕੇ ਜਾਂਦੇ। ਇਸ ਤੋ ਸਾਫ ਸਿੱਧ ਹੁੰਦਾ ਹੈ ਕਿ ਜੇਕਰ ਮੀਆਂ ਮੀਰ ਅਪਨੇ ਆਪ ਨੂੰ ਮੁਸਲਮਾਨ ਨਾ ਜਾਨਦਾ ਤਾਂ ਗੁਰੂ ਜੀ ਜ਼ਰੂਰ ਉਸ ਨਾਲ ਮਿਲਕੇ ਪ੍ਰਸ਼ਾਦਿ ਛਕਦੇ, ਪਰ ਉਹ ਮੁਸਲਮਾਨ-ਪੁਣੇ ਦੀ ਬੇੜੀ ਨੇ ਉਥੇ ਹੀ ਬੰਨ੍ਹ ਕੇ ਖੜਾ ਕਰ ਦਿਤਾ ਸੀ, ਜਿਸ ਤੇ ਗੁਰੂ ਜੀ ਜੁਬਾਬ ਦਿਤਾ, ਸੋ ਭਾਈ ਇਸੇ ਤਰ੍ਹਾਂ ਤੁਸੀਂ ਭੀ ਕਰੋ ਜੋ ਗੁਰੂ ਨਾਨਕ ਦੇਵ ਤੇ ਗੁਰੂ ਅਰਜਨ ਦੇਵ ਜੀ ਦੇ ਦ੍ਰਿਸ਼ਟਾਂਤ ਤੁਸਾਡੇ ਸਾਹਮਣੇ ਹਨ, ਜਿਨ੍ਹਾਂ ਦੇ ਤੁਸੀਂ ਸਿਖ ਸਦਾਉਂਦੇ ਹੋ।

ਡਰਪੋਕ ਸਿੰਘ—ਗੁਰੂ ਅਰਜਨ ਦੇਵ ਦੀ ਇਸ ਸਾਖੀ ਤੇ ਇਹ ਤਾਂ ਨਹੀਂ ਨਿਕਲਦਾ ਕਿ ਉਹ ਮੀਆਂ ਮੀਰ ਨਾਲ ਜ਼ਰੂਰ ਹੀ ਖਾ ਲੈਂਦੇ ਅਤੇ ਅਪਨੇ ਆਪ ਨੂੰ ਭਰਿਸ਼ਟ ਕਰ ਲੈਂਦੇ, ਜੋ ਤੁਸੀਂ ਨਤੀਜਾ ਨਿਕਾਲਦੇ ਹੋ।

ਦਲੇਰ ਸਿੰਘ–ਭਲਾ, ਜੇ ਮੀਆਂ ਮੀਰ ਸਿਧਾ ਆਇ ਜਾਂਦਾ ਤਾਂ ਗੁਰੂ ਅਪਨੀ ਪ੍ਰਤਿਗਿਆ ਭੰਗ ਕਰਦੇ ਅਤੇ

ਉਸ ਦੇ ਸਾਮਣੇ ਝੂਠੇ ਠਹਰਦੇ।

ਡਰਪੋਕ ਸਿੰਘ—ਤਾਂ ਤਾਂ ਬਚਨ ਨੂੰ ਜ਼ਰੂਰ ਪਾਲਦੇ ਕਿਉਂਕਿ ਉਹ ਸੱਤਵਾਦੀ ਸੇ, ਕੋਈ ਅੰਦਰ ਬਾਹਰ ਤੇ ਦੋ ਤਰ੍ਹਾਂ ਤਾਂ ਨਹੀਂ ਸੇ।

ਦਲੇਰ ਸਿੰਘ—ਫੇਰ ਤੂੰ ਇਹ ਕਯਾ ਸ਼ੰਕਾ ਕੀਤੀ ਕਿ ਉਹ ਨਾ ਖਾਂਦੇ ਤੇ ਆਪ ਨੂੰ ਭਰਿਸ਼ਟ ਨਾ ਕਰਦੇ ਅਤੇ ਉਹ ਖਾਣ ਤੇ ਭਰਿਸ਼ਟ ਹੋ ਜਾਂਦੇ।

ਡਰਪੋਕ ਸਿੰਘ—ਖੈਰ ਇਹ ਤਾਂ ਭਲਾ ਇਕ ਹਾਸੇ ਭਾਣੇ ਗੁਰੂ ਜੀ ਨੇ ਕਰ ਦਿਤੀ ਸੀ, ਪਰ ਕਿਆ ਕਿਸੇ ਗੁਰੂ ਮਹਾਰਾਜ ਨੇ ਕਿਸੇ ਮੁਸਲਮਾਨ ਯਾ ਮੁਸਲਮਾਨੀ ਨੂੰ ਅਪਨੇ ਮਤ ਵਿਚ ਲਿਆ ਕੇ ਅਪਨਾ ਕੀਤਾ ਹੈ? ਜੋ ਤੁਸੀਂ ਕਰਦੇ ਹੋ।

ਦਲੇਰ ਸਿੰਘ—ਭਾਈ ਜੀ! ਤੁਸਾਂ ਦੇਖਨ ਨੂੰ ਤਾਂ ਇਕ ਪੂਰੇ ਪੂਰੇ ਸਿੰਘ ਨਜ਼ਰ ਆਉਂਦੇ ਹੋ ਪਰ ਮਾਲੂਮ ਹੁੰਦਾ ਹੈ ਜੋ ਤੁਸੀਂ ਗੁਰੂਆਂ ਦੇ ਧਾਰਮਕ ਅਤੇ ਸੂਰਬੀਰਤਾ ਅਰ ਪ੍ਰਤਿਗਯਾ ਪਾਲਨ ਵਾਲੇ ਜੀਵਨ ਚਰਿਤ ਨਹੀਂ ਪੜ੍ਹੇ ਹਨ ਜਿਸ ਤੇ ਤੁਸੀਂ ਇਹ ਗਲਾਂ ਕਰਦੇ ਹੋ। ਅਛਾ ਲਓ, ਇਹ ਸ਼ੰਕਾ ਭੀ ਕੱਢ ਲੇਵੋ! ਅਛਾ ਦੱਸ ਖਾਂ! ਮੁਜੰਗਾਂ ਵਿਚ ਗੁਰੂ ਦੁਆਰਾ ਵਡੇ ਉਚੇ ਨਸ਼ਾਨ ਸਾਹਿਬ ਨਾਲ ਸੋਭਾ ਪਾ ਰਿਹਾ ਹੈ, ਫੇਰ ਗੁਰੂ ਮਾਂਗਟ ਵਾਲਾ ਗੁਰਦੁਆਰਾ ਸਟੇਸ਼ਨ ਮੀਆਂ ਮੀਰ ਪਾਸ ਹੈ, ਜਿਥੇ ਏਕਮ ਨੂੰ ਸੰਗਤ ਵਡਾ ਭਾਰੀ ਜੋੜ-ਮੇਲਾ ਕਰਦੀ ਹੈ, ਹੋਰ ਗੁਰੂ ਸਰ ਜੋ ਖਾਸੇ ਸਟੇਸ਼ਨ ਦੇ ਪਾਸ ਹੈ ਅਤੇ ਕੌਲਸਰ ਜੋ ਇਕ ਬਾਬਾ ਅਟੱਲ ਸਾਹਿਬ ਜੀ ਦੇ ਪਾਸ ਸਰੋਵਰ ਤੀਰਥ ਕਰਕੇ ਸਦੀਦਾ ਹੈ ਅਰ ਉਸ ਦੇ ਪਾਸ ਜੋ ਮਹਾਨ ਜਿਥੇ ਮਹੀਨੇ ਦੇ ਮਹੀਨੇ ਜੋੜ-ਮੇਲ ਹੁੰਦਾ ਹੈ ਅਰ ਉਨਾਂ ਮੰਦਰਾਂ ਦੇ ਪੁਜਾਰੀ ਸਿੰਘ ਭੀ ਪ੍ਰੇਮ ਨਾਲ ਉਸ ਮੰਦਰ ਦੀ ਸੇਵਾ ਕਰ ਰਹੇ ਹਨ ਸੋ ਕਿਸ ਦੀ ਯਾਦਗਾਰ ਵਿਚ ਹਨ ਇਹ ਗਲ ਧਰਮ ਨਾਲ ਸਚ ਸਚ ਦਸੀਂ।

ਡਰਪੋਕ ਸਿੰਘ—ਇਹ ਤਾਂ ਮਾਤਾ ਕੌਲਾਂ ਦੀ ਯਾਦਗਾਰ ਵਿਚ ਹਨ।

ਦਲੇਰ ਸਿੰਘ—ਭਾਈ ਮਾਤਾ ਕੌਲਾਂ ਕੌਣ ਸੀ?

ਡਰਪੋਕ ਸਿੰਘ—ਲਾਹੌਰ ਦੇ ਮੁਸਲਮਾਨ ਬਾਦਸ਼ਾਹ ਦੇ ਕਾਜੀ ਦੀ ਬੇਟੀ ਸੀ।

ਦਲੇਰ ਸਿੰਘ—ਫੇਰ ਗੁਰੂ ਜੀ ਨੇ ਉਸ ਦੂਸਰੀ ਕੌਮ ਦੀ ਲੜਕੀ ਦੀ ਯਾਦਗਾਰ ਲਈ ਇਤਨਾ ਪੁਰਖਾਰਥ ਕਯੋਂ ਕੀਤਾ ਸੀ ਅਤੇ ਉਸ ਨੂੰ ਮਾਤਾ ਪਦ ਦਾ ਅਧਿਕਾਰੀ ਕਯੋਂ ਕੀਤਾ?

ਡਰਪੋਕ ਸਿੰਘ—ਆਖਦੇ ਹਨ ਕਿ ਉਸ ਨੇ ਅਪਨਾ ਦੀਨ ਜਾਤ ਕੁਲ ਛਡਕੇ ਗੁਰੂ ਜੀ ਦੇ ਮਤ ਵਿਚ ਆ ਕੇ ਗੁਰੂ ਜੀ ਦੇ ਚਰਨ ਕਮਲਾਂ ਦਾ ਆਸਰਾ ਲਿਆ ਸੀ।

ਦਲੇਰ ਸਿੰਘ—ਬਸ! ਜੋ ਮੈਂ ਤੈਥੋਂ ਅਖਾਉਨਾ ਚਾਹੁੰਦਾ ਸੀ ਸੋ ਤੈਂ ਆਪੇ ਆਖ ਦਿਤਾ ਹੈ। ਸੋ ਤੂੰ ਇਸੀ ਗੁਰੂ ਜੀ ਦੇ ਕ੍ਰਿਪਾਲੂ ਅਤੇ ਦਿਆਲੂਪੁਣੇ ਵਾਲੇ ਚਰਿਤ ਪਰ ਅਮਲ ਕਰ।

ਡਰਪੋਕ ਸਿੰਘ—ਭਾਈ ਉਹ ਤਾਂ ਸਮਰਥ ਸੇ ਜੋ ਚਾਹੁੰਦੇ ਸੇ ਕਰਦੇ।

ਦਲੇਰ ਸਿੰਘ—ਭਾਈ ਤੂੰ ਇਹ ਤਾਂ ਦਸ! ਜੋ ਗੁਰੂ ਜੀ ਦਾ ਅਵਤਾਰ ਕਿਸੇ ਖਾਸ ਆਦਮੀ ਯਾ ਕੌਮ ਦੇ ਸੁਧਾਰ ਲਈ ਸੀ।

ਡਰਪੋਕ ਸਿੰਘ—ਗੁਰੂ ਜੀ ਦਾ ਅਵਤਾਰ ਤਾਂ ਸਾਰੀ ਸ੍ਰਿਸ਼ਟੀ ਦੇ ਮਨੁਖਾਂ ਵਾਸਤੇ ਸੀ।

ਦਲੇਰ ਸਿੰਘ—ਫੇਰ ਜੇ ਕੋਈ ਮੁਸਲਮਾਨ ਯਾ ਈਸਾਈ ਆਦਿਕ ਭਾਈ ਅਪਨੀ ਮੁਕਤੀ ਕਰਨ ਵਾਸਤੇ ਗੁਰੂ ਜੀ ਦੇ ਮਤ ਵਿਚ ਆਇ ਜਾਵੇ ਤਾਂ ਦਸ! ਜੋ ਤੇਰਾ ਉਹ ਕਯਾ ਵਗਾੜਦਾ ਹੈ?

ਡਰਪੋਕ ਸਿੰਘ—ਉਏ ਭੋਲਿਆ! ਭਲਾ ਤੂੰ ਇਤਨਾ ਤਾਂ ਸਮਝ ਕਿ ਜੇ ਇਕ ਭਰੇ ਹੋਏ ਗੰਗਾ ਜਲ ਦੇ ਘੜੇ ਵਿਚ ਅਧੀ ਬੂੰਦ ਸ਼ਰਾਬ ਦੀ ਗੇਰ ਦਈਏ ਤਾਂ ਕਿਆ ਉਹ ਸਾਰੇ ਘੜੇ ਨੂੰ ਸੁਧ ਰਹਨੇ ਦੇਵੇਗੀ। ਇਸੀ ਪ੍ਰਕਾਰ ਜਦ ਇਕ ਮੁਸਲਮਾਨ ਯਾ ਈਸਾਈ ਸਾਡੇ ਵਿਚ ਆਇ ਵੜਿਆ ਤਾਂ ਕਦੇ ਉਹ ਸਾਨੂੰ ਪਵਿਤਰ ਰਹਿਣ ਦੇਵੇਗਾ?

ਦਲੇਰ ਸਿੰਘ—ਭਲਾ ! ਭਈ ਸਿਆਣੇ ਪੁਰਖਾ ! ਜੇ ਸੌ ਘੜਾ ਸ਼ਰਾਬ ਦਾ ਗੰਗਾ ਦੇ ਪਰਵਾਹ ਵਿਚ ਪਾਇ ਦਈਏ ਤਾਂ ਕਿਆ ਉਹ ਗੰਗਾ ਨੂੰ ਅਪਵਿਤਰ ਕਰ ਦਏਗਾ ।

ਡਰਪੋਕ ਸਿੰਘ—ਉਹ ਗੰਗਾ ਨੂੰ ਕਯਾ ਅਪਵਿਤਰ ਕਰ ਸਕਦਾ ਹੈ ? ਉਹ ਤਾਂ ਇਕ ਪ੍ਰਵਾਹ ਹੈ ਸਗੋਂ ਉਹੋ ਨਾਲ ਮਿਲਕੇ ਗੰਗਾ ਹੋਇ ਜਾਵੇਗਾ ।

ਦਲੇਰ ਸਿੰਘ—ਫੇਰ ਭਾਈ ਤੂੰ ਭੀ ਇਸ ਖਾਲਸਾ ਪੰਥ ਨੂੰ ਇਕ ਪਵਿਤ੍ਰ ਗੰਗਾ ਦਾ ਪਰਵਾਹ ਸਮਝ ਅਤੇ ਜੋ ਇਸ ਵਿਚ ਪਏ ਉਸ ਨੂੰ ਅਪਨਾ ਰੂਪ ਬਨਾਇ ਲੈਂ ।

ਡਰਪੋਕ ਸਿੰਘ—ਭਲਾ ਯਾਰ ! ਤੂੰ ਇਹ ਤਾਂ ਦਸ; ਜੋ ਉਹ ਵਿਚ ਮਿਲ ਕੇ ਕੀ ਸਵਾਰ ਸਕਦੇ ਹਨ ਅਤੇ ਮੁਸਲਮਾਨ ਹੋਕੇ ਕੀ ਵਗਾੜ ਦੇਣਗੇ ?

ਦਲੇਰ ਸਿੰਘ—ਲੈ ਭਾਈ ! ਇਹ ਭੀ ਸੁਣ ਲੈ, ਪਰ ਇਸ ਨੂੰ ਜ਼ਰਾ ਸੁਣ ਕੇ ਵਿਚਾਰ ਕਰੀਂ, ਐਵੇਂ ਘਟੇ ਕੌਡੀਆਂ ਨਾ ਰਲਾਈਂ । ਦੇਖ ਤੈਂ ਕਦੇ ਸੁਣਿਆ ਹੋਵੇਗਾ, ਜੋ ਕਲਾਤ ਅਤੇ ਕਾਬੁਲ ਵਿਚ ਹਿੰਦੂਆਂ ਦੀ ਇਹ ਦੁਰਦਿਸ਼ਾ ਹੈ ਜੋ ਮੁਸਲਮਾਨ ਉਨਾਂ ਨੂੰ ਘੋੜੇ ਦੀ ਅਸਵਾਰੀ ਨਹੀਂ ਕਰਨ ਦਿੰਦੇ ਅਰ ਇਹ ਆਖਦੇ ਹਨ ਕਿ ਹਿੰਦੂ ਕਾਫਰ ਨੂੰ ਘੋੜੇ ਪਰ ਅਸਵਾਰੀ ਕਰਨੀ ਸਾਡੀ ਬੇਇਜ਼ਤੀ ਹੈ । ਇਸ ਵਾਸਤੇ ਉਸ ਜਗਾ ਦੇ ਹਿੰਦੂ ਭਾਵੇਂ ਗਰੀਬ ਹੋਨ, ਭਾਵੇਂ ਅਮੀਰ, ਸੋ ਸਾਰੇ ਗਧਿਆਂ ਪਰ ਚੜ੍ਹਦੇ ਹਨ ਪਰੰਤੂ ਇਤਨੀ ਦੂਰ ਕਯੋਂ ਜਾਂਦਾ ਹੈ ? ਇਸ ਤੇ ਨੇੜੇ ਜੇਹੀ ਰਯਾਸਤ ਬਹਾਵਲ ਪੁਰ ਦਾ ਹਾਲ ਤੇ ਨਹੀਂ ਸੁਣਿਆ ਜੋ ਕੀ ਹੋਇਆ ਹੈ ?

ਡਰਪੋਕ ਸਿੰਘ—ਹੇ ਕਲਾਤ ਕਾਬਲ ਵਿਚ ਇਹ ਹਾਲ ਹੈ ਲੈ ਭਈ ਮੈਂ ਤਾਂ ਅਜ ਸੁਨਿਆ ਹੈ ਅਰ ਬਹਾਵਲਪੁਰ ਵਿਚ ਕੀ ਹੋਇਆ ਹੈ ।

ਦਲੇਰ ਸਿੰਘ—ਉਥੇ ਇਹ ਹੋਇਆ ਹੈ ਜੋ ਹਿੰਦੂਆਂ ਦੀਆਂ ਹੋਲੀਆਂ ਅਰ ਸਿੱਖਾਂ ਦਾ ਹੋਲਾ ਬੰਦ ਕੀਤੇ ਗਏ ਹਨ ਅਰ ਡੌਂਡੀ ਪਿਟਾਈ ਗਈ ਸੀ ਕਿ ਰੋਜ਼ਿਆਂ ਦੇ ਦਿਨਾਂ ਵਿਚ ਹੋਲੀਆਂ ਯਾ ਹੋਲਾ ਇਸ ਇਸਲਾਮੀ ਰਯਾਸਤ ਵਿਚ ਕੋਈ ਨਾ ਖੇਲੇ ।

ਡਰਪੋਕ ਸਿੰਘ—ਫਿਰ ਇਸ ਦਾ ਤੁਸੀਂ ਇਲਾਜ ਕਯਾ ਕਰ ਸਕਦੇ ਹੋ ਕਿਉਂਕਿ ਓਥੇ ਉਨਾਂ ਦਾ ਜ਼ੋਰ ਜੋ ਹੈ ।

ਦਲੇਰ ਸਿੰਘ—ਇਸ ਦਾ ਇਲਾਜ ਏਹੋ ਹੈ, ਜੋ ਉਸ ਰਯਾਸਤ ਦਾ ਮਾਲਕ ਤਾਂ ਕ੍ਰਿਸੇ ਸਮਯ ਵਿਚ ਹਿੰਦੂ ਹੀ ਸੀ ਸੋ ਉਸ ਅਗੇ ਵਡੇ ਪ੍ਰੇਮ ਨਾਲ ਅਪਣੇ ਅਛੇ ਅਛੇ ਉਪਦੇਸ਼ਾਂ ਦਾ ਪ੍ਰਚਾਰ ਕੀਤਾ ਜਾਏ ਅਤੇ ਅਪਣਾ ਧਾਰਮਕ ਭਾਈ ਬਣਾ ਕੇ ਫੇਰ ਓਸੇ ਟਕਾਨੇ ਲਿਆਂਦਾ ਜਾਵੇ, ਜਿਸ ਤੇ ਅਜੇਹੇ ਤਿਓਹਾਰਾਂ ਵਿਚ ਸਭ ਤੇ ਵਧਕੇ ਉਹ ਆਪ ਉਦਮ ਕਰੇ ।

ਡਰਪੋਕ ਸਿੰਘ—ਭਾਈ ਗੱਲ ਤਾਂ ਅਛੀ ਹੈ ਪਰ ਮੈਂ ਤਾਂ ਇਹ ਆਖਦਾ ਹਾਂ ਜੋ ਪਤਤ ਹੋ ਗਏ ਹਨ, ਉਨ੍ਹਾਂ ਨੂੰ ਨਾਲ ਮਿਲਾ ਲਵੋ ਅਰ ਜਨਮ ਦਿਆਂ ਨੂੰ ਮਿਲਾਉਣ ਵਿਚ ਮੇਰਾ ਚਿਤ ਨਹੀਂ ਚਾਹੁੰਦਾ ।

ਦਲੇਰ ਸਿੰਘ—ਓਇ ਭਰਮ ਦਿਆ ਮਾਰਿਆ ਹੋਇਆ । ਤੇਰੀ ਜ਼ਬਾਨ ਦਾ ਭੀ ਕੁਝ ਠਕਾਣਾ ਹੈ ਯਾ ਨਹੀਂ ।

ਡਰਪੋਕ ਸਿੰਘ—ਉਹ ਕਯੋਂ ? ਮੈਂ ਕਦ ਤੁਹਾਨੂੰ ਜਨਮਦਿਆਂ ਦੇ ਸਿਖ ਬਨਾਉਣ ਦੀ ਰਾਇ ਦਿਤੀ ਹੈ ।

ਦਲੇਰ ਸਿੰਘ—ਮੈਂ ਤਾਂ ਤੈਨੂੰ ਕਈ ਵੇਰ ਵਡੇ ਘੁੰਮ ਘੁਮ ਕੇ ਅਤੇ ਲੁਡੀ ਪਾਉਣ ਵਾਲਿਆਂ ਵਾਂਗ ਭੁੜਕਦਾ ਦੇਖਿਆ ਹੈ ਅਰ ਉਚੇ ਉਚੇ ਲੋਕਾਂ ਦੇ ਸਾਮਨੇ ਇਹ ਆਖਦੇ ਸੁਣਿਆ ਹੈ ਕਿ (ਜਦ ਆਦਮੀ ਜੰਮਦਾ ਹੈ, ਤਦ ਉਸਦੇ ਕੋਈ ਕਿਸੇ ਮਜ਼ਹਬ ਦੀ ਨਿਸ਼ਾਨੀ ਨਹੀਂ ਹੁੰਦੀ, ਪਰੰਤੂ ਉਸ ਸਮੇਂ ਉਹ ਬਾਲਕ ਸਿੱਖ ਹੁੰਦਾ ਹੈ ਕਿਉਂਕਿ ਉਸਦੇ ਸਿਰ ਪਰ ਕੇਸ ਹੁੰਦੇ ਹਨ ਅਰ ਮੈਂ ਤੈਨੂੰ ਅਜੇਹੇ ਬਚਨ ਕਰਦਿਆਂ ਭੀ ਸੁਣਿਆ ਹੈ ਕਿ ਇਕ ਵਾਰ ਮੇਰੇ ਮਾਸਟਰ ਨੇ ਮੈਨੂੰ ਖੁਦਾ ਦੀ ਤਸਵੀਰ ਦਿਖਾਈ ਸੀ ਤਦ ਮੈਂ ਉਸਦੇ ਸਿਰ ਪਰ ਭੀ ਕੇਸ ਦੇਖੇ ਸਨ, ਜਿਸ ਤੇ ਇਹ ਸਾਬਤ ਹੁੰਦਾ ਹੈ ਕਿ ਖੁਦਾ ਭੀ ਸਿਖ ਹੈ । ਅਰ ਨਾਲ ਹੀ ਤੂੰ ਇਹ ਗਲ ਭੀ ਸੰਘ ਫਾੜ ਫਾੜ ਕੇ ਆਖਦਾ ਹੁੰਦਾ ਹੈਂ ਕਿ ਈਸਾ, ਮੂਸਾ, ਅਤੇ ਮੁਹੰਮਦ ਸਾਹਿਬ ਦੇ ਭੀ ਕੇਸ ਸਨ ਇਸ ਵਾਸਤੇ ਉਹ ਭੀ ਸਿੱਖ ਸਨ) ਸ਼ੋਕ੍ਰ ਹੈ ਤੇਰੀ ਅਜੇਹੀ ਬੁਧਿ ਪਰ, ਜੋ ਤੂੰ ਅਜ ਜਨਮ ਦਾ ਮੁਸਲਮਾਨ ਸਦਦਾ ਹੈਂ । ਤੈਨੂੰ ਇਹ ਆਖਣਾ ਚਾਹੀਦਾ ਹੈ ਕਿ

ਜਿਸ ਤੇ ਸਾਰੇ ਬਾਇਬਲ ਦੇ ਨਬੀ, ਕੁਰਾਨ ਮਜੀਦ ਦੇ ਕਰਤਾ, ਪੈਗੰਬਰ ਅਤੇ ਹਿੰਦੂ ਧਰਮ ਸ਼ਾਸਤ੍ਰਾਂ ਦੇ ਕਰਤਾ ਕੇਸਾਧਾਰੀ ਹੋਣ ਕਰਕੇ ਸਿਖ ਸੇ, ਇਸ ਵਾਸਤੇ ਜੋ ਉਨ੍ਹਾਂ ਦੀ ਉਮੱਤਾਂ ਹਨ ਸੋ ਭੀ ਸਿਖ ਹਨ ਪਰੰਤੂ ਜੇ ਕਸਰ ਹੈ ਤਾਂ ਕੇਵਲ ਕੇਸਾਂ ਅਤੇ ਅੰਮ੍ਰਿਤ ਨਾ ਛਕਣ ਦੀ ਹੈ, ਸੋ ਸਭ ਆਪਣੀ ਕਮੀ ਨੂੰ ਪੂਰਾ ਕਰਨ ਲਈ ਸਿਖ ਧਰਮ ਵਿਚ ਆ ਕੇ ਸਾਡੇ ਸਚੇ ਧਾਰਮਕ ਭਾਈ ਬਣ ਜਾਨ ।

ਡਰਪੋਕ ਸਿੰਘ–ਇਹ ਤਾਂ ਤੇਰਾ ਨਿਰਾ ਖ਼ਿਆਲ ਹੀ ਖਿਆਲ ਹੈ; ਭਲਾ ਕਦੇ ਇਤਨੇ ਮੁਸਲਮਾਨ ਸਿਖ ਹੋ ਸਕਦੇ ਹਨ ਅਤੇ ਤੇਰੀ ਆਖੀ ਮੰਨ ਸਕਦੇ ਹਨ ।

ਦਲੇਰ ਸਿੰਘ–ਭਾਈ ਪਹਿਲੇ ਨਿਰਾ ਖਿਆਲ ਹੀ ਹੁੰਦਾ ਹੈ, ਜਿਸ ਤੇ ਮਗਰੋਂ ਉਹ ਵਰਤਾਉ ਵਿਚ ਆਉਂਦਾ ਹੈ ਤਾਂ ਕੁਝ ਦਾ ਕੁਝ ਕਰ ਦਿਖਾਉਂਦਾ ਹੈ । ਦੇਖ ! ਦਸਮੇਂ ਗੁਰੂ ਜੀ ਦਾ ਭੀ ਪਹਿਲੇ ਖਾਲਸਾ ਪੰਥ ਦੇ ਸਾਜਨ ਦਾ ਖਿਆਲ ਹੀ ਸਾ ਜਿਸ ਪਰ ਤੇਰੇ ਜੇਹੇ ਗਪੌੜੂ ਅਤੇ ਚੌੜੂ ਲੋਕ ਹਾਸੀ ਕਰਦੇ ਸਨ ਪ੍ਰੰਤੂ ਦੇਖ ਜੋ ਉਸ ਖਿਆਲ ਨੇ ਕਿਆ ਕੁਛ ਕਰਕੇ ਦਖਾਇਆ, ਜਿਸ ਤੇ ਚਿੜੀਆਂ ਕੋਲੋਂ ਬਾਜ਼ਾਂ ਨੂੰ ਤੁੜਾਇਆ ।

ਡਰਪੋਕ ਸਿੰਘ–ਭਈ ਭਾਵੇਂ ਤੂੰ ਕੁਝ ਆਖ ! ਮੈਂ ਤਾਂ ਇਹ ਗਲ ਨਹੀਂ ਮੰਨਾਂਗਾ ਕਿ ਮੁਸਲਮਾਨ ਜਾਂ ਹੋਰ ਕੌਮਾਂ ਅੰਮ੍ਰਿਤ ਛਕ ਕੇ ਸਿੰਘ ਸਜਣ ।

ਦਲੇਰ ਸਿਘ–ਭਾਈ ! ਅੰਮ੍ਰਿਤ ਕਿਸਦਾ ਹੈ ਅਤੇ ਛਕਨੇ ਵਾਲੇ ਕਿਸ ਦੇ ਸਦਾਉਣਗੇ, ਪਹਿਲਾਂ ਇਹ ਤਾਂ ਦਸ ਲੈ ।

ਡਰਪੋਕ ਸਿੰਘ–ਅੰਮ੍ਰਿਤ ਦਸਮੇਂ ਪਾਤਸ਼ਾਹ ਦਾ ਹੈ ਅਤੇ ਛਕਨੇ ਵਾਲੇ ਦਸਮ ਗੁਰੂ ਦੇ ਪਿਆਰੇ ਪੁਤਰ ਸਦਾਉਣਗੇ ।

ਦਲੇਰ ਸਿੰਘ–ਫੇਰ ਤੂੰ ਕੌਣ ਹੈ ਜੋ ਤੇਰੀ ਅੰਮ੍ਰਿਤ ਛਕਾਉਣ ਅਤੇ ਛਕਣ ਵਿਚ ਰਾਇ ਲਈ ਜਾਏ, ਇਹ ਤਾਂ ਦਸਮ ਗੁਰੂ ਜੀ ਮਹਾਰਾਜ ਦੀ ਮੀਰਾਸ ਹੈ ਜੋ ਸਾਰੀ ਸ੍ਰਿਸ਼ਟੀ ਦੇ ਪ੍ਰਾਣੀਆਂ ਲਈ ਹੈ । ਹਾਂ ਜਦ ਤੇਰੇ ਬਾਪ ਦਾਦਾ ਦੀ ਜਾਇਦਾਦ ਹੋਵੇਗੀ ਤਾਂ ਜਿਸਨੂੰ ਮਰਜ਼ੀ ਚਾਹੇ ਦਈਂ ਅਰ ਜਿਸ ਤੇ ਚਾਹੇ ਰੋਕ ਛਡੀਂ । ਫਿਰ ਮਨ ਭਾਉਂਦੇ ਮੰਨ ਪਕਾਈਂ ।

ਡਰਪੋਕ ਸਿੰਘ–ਇਹ ਤਾਂ ਵਾਹਦੇ ਦੀਆਂ ਗਲਾਂ ਕਰਦੇ ਹੋ, ਜੋ ਮੈਨੂੰ ਅਜੇਹਾ ਸ਼ਰਮਿੰਦਾ ਕਰਦੇ ਹੋ ।

ਦਲੇਰ ਸਿੰਘ–ਹੋਰ ਕਿਆ ਕਰੀਏ ਜੋ ਤੂੰ ਕਿਸੇ ਛਾਬੇ ਭੀ ਪੂਰਾ ਨਾ ਉਤਰੇ ਤਾਂ ਓੜਕ ਨੂੰ ਗਲੋਂ ਲਾਹੀਏ ਕਿ ਨਾ ।

ਡਰਪੋਕ ਸਿੰਘ–ਮੈਂ ਤਾਂ ਹੋਰ ਕੁਝ ਨਹੀਂ ਆਖਦਾ, ਮੈਂ ਤਾਂ ਇਹ ਆਖਦਾ ਹਾਂ ਜੋ ਹੋਰ ਲੋਕ ਸਾਨੂੰ ਬੁਰਿਆਂ ਨਾਂ ਸਦਨ, ਜ਼ਰਾ ਜਗਤ ਵਲੋਂ ਭੀ ਦੇਖ ਲਵੋ ।

ਦਲੇਰ ਸਿੰਘ–ਭਾਈ ! ਜੇ ਅਸੀਂ ਅਪਨੇ ਭਾਈਆਂ ਤੇ ਬੁਰੇ ਕਹਾ ਕੇ ਅਪਨੇ ਭਾਈਆਂ ਦੀ ਇਤਨੀ ਸੇਵਾ ਕਰ ਜਾਏਂਗੇ ਕਿ ਹਜ਼ਾਰਾਂ ਨਵੇਂ ਸਿੰਘ ਸਜਾਇਕੇ ਉਨ੍ਹਾਂ ਦੇ ਧਰਮ ਦੇ ਸਹਾਇਕ ਬਣਾ ਦੇਵਾਂਗੇ ਤਾਂ ਸਾਨੂੰ ਉਨ੍ਹਾਂ ਦੇ ਬੁਰਾ ਆਖਣ ਤੇ ਕਿਆ ਡਰ ਹੈ ? ਦੂਸਰਾ ਭਾਈ ਚੋਰੀ ਯਾਰੀ ਠਗੀ ਕਰਨੀ ਜਾਂ ਭਾਈਆਂ ਵਿਚ ਵਿਰੋਧ ਪਾਉਣਾ ਬੁਰਾ ਕੰਮ ਹੈ, ਪ੍ਰੰਤੂ ਧਰਮ ਉਨਤੀ ਤਾਂ ਬੁਰੀ ਨਹੀਂ ਹੈ ਅਰ ਸਾਰਾ ਜਗਤ ਕਿਸਨੇ ਖ਼ੁਸ਼ ਕੀਤਾ ਹੈ ।

ਡਰਪੋਕ ਸਿੰਘ–ਇਹ ਤਾਂ ਤੁਸੀਂ ਨਵੀਆਂ ਗਲਾਂ ਕਰਦੇ ਹੋ, ਅਗੇ ਤਾਂ ਅਸੀਂ ਕਦੇ ਨਹੀਂ ਸੁਣੀਆਂ ।

ਦਲੇਰ ਸਿੰਘ–ਤੁਸੀਂ ਕਿਥੇ ਪੜ੍ਹੇ ਹੋ ।

ਡਰਪੋਕ ਸਿੰਘ–ਪਾਦਰੀਆਂ ਦੇ ਮਦਰਸੇ ।

ਦਲੇਰ ਸਿੰਘ–ਕੋਈ ਖਾਲਸਾ ਪੰਥ ਦਾ ਇਤਿਹਾਸ ਭੀ ਪੜ੍ਹਿਆ ਹੈ ਕਿ ਨਹੀਂ ?

ਡਰਪੋਕ ਸਿੰਘ—ਯਾਰ ਕੰਮਾਂ ਵਿਚ ਰੁਝੇ ਰਹਿੰਦਾ ਹੈ। ਸਾਨੂੰ ਤਾਂ ਮੌਤ ਲਈ ਭੀ ਵੇਹਲਾ ਵਕਤ ਨਹੀਂ ਮਿਲਦਾ। ਸੋ ਜਾਂ ਘਰ ਦੇ ਕੰਮ ਹੀ ਕਰੀਏ ਜਾਂ ਤਵਾਰੀਖਾਂ ਹੀ ਪੜ੍ਹੀਏ।

ਦਲੇਰ ਸਿੰਘ—ਭਾਈ ਮੌਤ ਤਾਂ ਆਪੇ ਵਕਤ ਕੱਢ ਲਏਗੀ, ਪ੍ਰੰਤੂ ਇਸ ਪਹਿਲੀ ਗੱਲ ਦਾ ਉਤਰ ਦੇਹ ਇਸ ਵਿਚ ਹੇਰ ਫੇਰ ਕਿਆ ਕਰਦਾ ਹੈ ? ਸੋ ਤੂੰ ਦਸ ! ਜੋ ਕੁਝ ਖਾਲਸਾ ਪੰਥ ਦਾ ਹਾਲ ਕਿਸੇ ਪੁਸਤਕ ਵਿਚ ਪੜ੍ਹਿਆ ਹਈ ਜਾਂ ਨਹੀਂ। ਸਿੱਧੀ ਗੱਲ ਆਖ ਦੇ !

ਡਰਪੋਕ ਸਿੰਘ—ਭਾਈ ਝੂਠ ਕਿਉਂ ਬੋਲਣਾ ਹੈ ? ਅਸੀਂ ਕਾਹਨੂੰ ਪੜ੍ਹੇ ਹਨ। ਅਸੀਂ ਤਾਂ ਵਾਹਿਗੁਰੂ ਆਖ ਕੇ ਕ੍ਰਿਤ ਕਰਦੇ ਹਾਂ ਅਤੇ ਢਾਈ ਪਰਸ਼ਾਦੇ ਉਸ ਵੇਲੇ ਤੇ ਢਾਈ ਉਸ ਵੇਲੇ ਛਕ ਕੇ ਸੌਂ ਰਹਿੰਦੇ ਹਾਂ, ਹੋਰ ਪੜ੍ਹਨ ਦਾ ਵੇਲਾ ਕਦ ਮਿਲਦਾ ਹੈ।

ਦਲੇਰ ਸਿੰਘ—ਇਸੇ ਵਾਸਤੇ ਤੈਂ ਸਾਡੇ ਨਾਲ ਸੌਕਣਾਂ ਵਾਲਾ ਮੱਥਾ ਡਾਹਿਆ ਹੈ, ਜੋ ਗੁਰੂ ਇਤਿਹਾਸ ਕੋਈ ਨਹੀਂ ਦੇਖਿਆ, ਦੇਖ ਦਸਮ ਗੁਰੂ ਜਦ ਬਹਾਦਰ ਸ਼ਾਹ ਨੂੰ ਮਿਲੇ ਸਨ ਤਦ ਉਨ੍ਹਾਂ ਨੇ ਬੈਠ ਕੇ ਜਲ ਮੰਗਿਆ ਪ੍ਰੰਤੂ ਗੁਰੂ ਜੀ ਦੀ ਝਾਰੀ ਵਾਲਾ ਸਿੰਘ ਹਾਜ਼ਰ ਨਹੀਂ ਸੀ, ਇਹ ਬਚਨ ਸੁਣ ਕੇ ਬਹਾਦਰ ਸ਼ਾਹ ਨੇ ਆਪਣੇ ਨਫਰ ਨੂੰ ਆਗਿਆ ਦਿਤੀ ਕਿ ਗੁਰੂ ਜੀ ਨੂੰ ਜਲ ਦੇਹ, ਜਿਸ ਪਰ ਗੁਰੂ ਜੀ ਨੇ ਲੈਕੇ ਹਥ ਦੀ ਉਂਗਲੀ ਨਾਲੋਂ ਸਿਆਹੀ ਦਾ ਦਾਗ ਧੋਤਾ, ਇਸੀ ਪਰ ਬਾਤਾਂ ਕਰਦਿਆਂ ਇਕ ਅਮੀਰ ਨੇ ਗੁਰੂ ਜੀ ਅਗੇ ਸਵਾਲ ਕੀਤਾ ਕਿ ਗੁਰੂ ਆਪ ਦਾ ਮਜ਼ਹਬ ਅਛਾ ਹੈ ਕਿ ਸਾਡਾ ? ਤਦ ਗੁਰੂ ਜੀ ਨੇ ਆਖਿਆ ਕਿ ਭਾਈ ਤੁਸਾਨੂੰ ਤੁਹਾਡਾ ਅਤੇ ਅਸਾਨੂੰ ਅਸਾਡਾ। ਚੰਗਾ ਹੈ। ਜਿਸ ਪਰ ਉਸ ਨੇ ਕਿਹਾ ਕਿ ਸਾਡੇ ਮਜ਼ਬ ਵਿਚ ਤਾਂ ਇਹ ਸਮਰਥਾ ਹੈ ਕਿ ਜਦ ਕੋਈ ਹਿੰਦੂ ਜਾਂ ਹੋਰ ਕੌਮ ਦਾ ਆਦਮੀ ਆਉਂਦਾ ਹੈ ਤਾਂ ਉਸਨੂੰ ਕਲਮਾਂ ਪੜ੍ਹਾ ਕੇ ਉਸੇ ਵੇਲੇ ਵਿਚ ਮਿਲਾ ਲੈਂਦੇ ਹਾਂ, ਪ੍ਰੰਤੂ ਤੁਸਾਡੇ ਵਿਚ ਤਾਂ ਇਹ ਗੱਲ ਨਹੀਂ ਹੈ, ਜਿਸ ਪਰ ਗੁਰੂ ਜੀ ਨੇ ਆਖਿਆ ਕਿ ਭਾਈ ਮੀਆਂ ਅਜ ਕੱਲ ਤੁਸਾਡਾ ਜ਼ੋਰ ਹੈ ਤਾਂ ਤੁਸੀਂ ਮਿਲਾ ਲੈਂਦੇ ਹੋ ਇਸ ਤਰ੍ਹਾਂ ਜਦ ਸਾਡਾ ਜ਼ੋਰ ਹੋਵੇਗਾ ਤਾਂ ਅਸੀਂ ਭੀ ਮੁਸਲਮਾਨਾਂ ਨੂੰ ਆਪਣੇ ਵਿਚ ਮਿਲਾ ਕੇ ਸਿੰਘ ਸਜਾਏਂਗੇ, ਸੋ ਭਾਈ ! ਤੈਂ ਗੁਰੂ ਦੇ ਇਸ ਬਚਨ ਤੇ ਕਿਆ ਸਮਝਿਆ, ਦੇਖ ਗੁਰੂ ਜੀ ਨੇ ਬਾਦਸ਼ਾਹ ਦੇ ਸਨਮੁਖ ਠੀਕ ਠੀਕ ਕਹਿ ਦਿਤਾ ਸੀ।

ਡਰਪੋਕ ਸਿੰਘ—ਭਾਈ ਜੀ ! ਇਸ ਬਾਤ ਤੇ ਭਾਵੇਂ ਇਹ ਗੱਲ ਤਾਂ ਸਿੱਧ ਹੋਈ ਕਿ ਗੁਰੂ ਜੀ ਨੇ ਇਹ ਆਖਿਆ ਕਿ ਜਦ ਸਾਡਾ ਜ਼ੋਰ ਹੋਵੇਗਾ ਤਾਂ ਅਸੀਂ ਭੀ ਮੁਸਲਮਾਨਾਂ ਨੂੰ ਸਿਖ ਬਨਾਏਂਗੇ, ਪਰ ਬਨਾਇਆ ਤਾਂ ਕੋਈ ਨਹੀਂ, ਹਾਂ ਜੇ ਬਣਾ ਜਾਂਦੇ ਤਾਂ ਅਸੀਂ ਠੀਕ ਜਾਣਦੇ।

ਦਲੇਰ ਸਿੰਘ—ਭਾਈ ਤੂੰ ਕਿਤੇ ਭੋਰੇ ਵਿਚ ਪਲਿਆ ਹੈਂ ਕਿਆ ? ਤੈਨੂੰ ਇਤਨੀ ਭੀ ਖਬਰ ਨਹੀਂ ਹੈ ਜੋ ਦਸਮੇਂ ਗੁਰੂ ਨੇ ਇਕ ਵਹਮੀ ਨਾਮੇ ਸਈਜਦ ਮੁਸਲਮਾਨ ਨੂੰ ਆਪਣੇ ਹਥੀਂ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਸੀ, ਜੇ ਤੈਨੂੰ ਅਤਬਾਰ ਨਹੀਂ ਹੈ ਤਾਂ ਸੂਰਜ ਪ੍ਰਕਾਸ਼ ਪੜ੍ਹ ਕੇ ਦੇਖ ਜਾਂ ਗੁਰੂ ਖਾਲਸਾ ਤਵਾਰੀਖ ਪੜ੍ਹ ਕੇ ਦੇਖ ਲੈ। ਕਿਆ ਦੱਸਦੀ ਹੈ ਐਵੇਂ ਜੱਕੜ ਕਿਆ ਮਾਰਦਾ ਹੈ।

ਡਰਪੋਕ ਸਿੰਘ—ਸੂਰਜ ਪ੍ਰਕਾਸ਼ ੨ ਪਯਾ ਪੁਕਾਰਦਾ ਹੈ ਅਤੇ ਕਦੇ ਪੰਥ ਪ੍ਰਕਾਸ਼ ਦੇ ਮਗਰ ਜਾਇ ਪੈਂਦਾ ਹੈ—ਭਲਾ ਤੂੰ ਇਹ ਤਾਂ ਦੱਸ, ਜੋ ਕਦੇ ਨੀਚ ਜਾਤ ਭੀ ਊਚ ਬਣੀ ਹੈ ਯਾ ਕੋਈ ਨੀਚ ਆਦਮੀ ਊਚ ਜਾਤ ਕਹਾਇਆ ਹੈ।

ਦਲੇਰ ਸਿੰਘ—ਯਾਰ ਤੂੰ ਤਾਂ ਵਡੀਆਂ ਰੁਖੀਆਂ ਰੁਖੀਆਂ ਗੱਲਾਂ ਕਰਦਾ ਹੈ, ਕਯਾ ਤੈਂ ਕੋਈ ਪੁਰਾਣਾ ਪੜ੍ਹਦੇ ਸੁਣਿਆਂ ਹੈ ਕਿ ਨਹੀਂ ਜਾਂ ਕਿਸੇ ਤੇ ਰਿਖੀਆਂ ਦੀ ਕਥਾ ਸੁਣੀ ਹੈ ਜਾਂ ਨਹੀਂ।

ਡਰਪੋਕ ਸਿੰਘ—ਕਯਾ ਪੁਰਾਣਾਂ ਵਿਚ ਨੀਚਾਂ ਦੇ ਪੁਤ੍ਰਾਂ ਨੂੰ ਊਚ ਜਾਤੀਆਂ ਵਿਚ ਮਿਲਾ ਦਿਤਾ ਹੈ ?

ਦਲੇਰ ਸਿੰਘ—ਕਿਆ ਪੁਛਦਾ ਹੈ ? ਕਿਸੇ ਜਾਤ ਦੇ ਉਸ ਆਦਮੀ ਨੂੰ ਪੁਛ ਜੋ ਆਪਣੇ ਆਪ ਨੂੰ ਬ੍ਰਾਹਮਨ ਸਦਦਾ ਹੈ ਅਤੇ ਸ਼ਾਸਤ੍ਰ ਪੜ੍ਹਿਆ ਹੋਇਆ।

ਡਰਪੋਕ ਸਿੰਘ—ਉਸਨੂੰ ਕਯਾ ਪੁਛਾਂ।

ਦਲੇਰ ਸਿੰਘ–ਉਸਨੂੰ ਇਹ ਪੁਛ ਜੋ ਬ੍ਰਹਮਾ, ਮਾਂਡਵ ਰਿਖੀ, ਬਿਆਸ ਦੇਵ ਜੀ ਅਤੇ ਪਰਾਸਰਮੁਨੀ ਜੀ, ਜੋ ਧਰਮ ਸ਼ਾਸਤ੍ਰ ਦੇ ਕਰਤਾ ਸਨ, ਉਹ ਕਿਨ੍ਹਾਂ ਦੀ ਜਾਤ ਵਿਚੋਂ ਸਨ ਅਰ ਨਾਲ ਲਗਦਾ ਬਸ਼ਿਸ਼ਟ ਰਿਖੀ ਦੇ ਖਾਨਦਾਨ ਦਾ ਭੀ ਖੋਜ ਕਢ ਲਿਆਈਂ ।

ਡਰਪੋਕ ਸਿੰਘ–ਭਾਈ ਸਿਖਾ ! ਤੇਰੀ ਗਲ ਪਰ ਕਯਾ ਸਾਨੂੰ ਭਰੋਸਾ ਨਹੀਂ ਤੂੰਹੀਓਂ ਜੋ ਸੁਣਾ ਦੇ, ਜੋ ਉਹ ਕੌਣ ਸੀ ?

ਦਲੇਰ ਸਿੰਘ–ਲੈ ਭਾਈ ! ਮੈਂ ਦਸ ਦਿੰਦਾ ਹਾਂ ਤੂੰ ਮੈਥੋਂ ਹੀ ਸੁਣ ਲੈ, ਭਾਈ ! ਬ੍ਰਹਮਾ ਕੌਲ ਤੇ ਮਾਂਡਵ ਡੱਡ ਤੇ ਬਿਆਸ ਮਲਾਹਨੀ ਦੇ ਪੇਟੋਂ, ਪਰਾਸਰ ਜੀ ਚੰਡਾਲਣੀ ਦੇ ਉਦਰੋਂ ਅਤੇ ਬਸ਼ਿਸ਼ਟ ਮੁਨੀ ਜੀ ਗਨਕਾ ਦੇ ਪੇਟੋਂ ਜਨਮੇ ਸਨ । ਕਿਆ ਇਨ੍ਹਾਂ ਦੇ ਖਾਨਦਾਨ ਜੋ ਪੁਰਾਣਾਂ ਵਿਚੋਂ ਸਾਨੂੰ ਮਿਲਦੇ ਹਨ, ਸੋ ਕੋਈ ਉਚੇ ਸਨ ?

ਡਰਪੋਕ ਸਿੰਘ–ਕਿਆ ਇਹ ਬ੍ਰਹਮਨਾਂ ਦੇ ਪੁਤ੍ਰ ਨਹੀਂ ਸਨ ਅਤੇ ਇਨ੍ਹਾਂ ਦੇ ਘਰਾਣੇ ਬ੍ਰਾਹਮਣ ਨਹੀਂ ਸੀ ।

ਦਲੇਰ ਸਿੰਘ–ਕਿਸੇ ਹੋਰ ਪੰਡਿਤ ਕੋਲੋਂ ਪੁਛ ਦੇਖ, ਜੋ ਕੌਣ ਸੇ ਅਤੇ ਉਨ੍ਹਾਂ ਦੇ ਖਾਨਦਾਨ ਕਿਆ ਦਸਦਾ ਹੈ ।

ਡਰਪੋਕ ਸਿੰਘ–ਭਾਈ ! ਤੂੰ ਤਾਂ ਹੋਇਆ ਪੜ੍ਹਿਆ ਹੋਇਆ, ਅਤੇ ਅਸੀਂ ਹੋਏ ਅਨਪੜ੍ਹ । ਇਸੇ ਵਾਸਤੇ ਤੂੰ ਗੱਲ ਹੇਠ ਨਹੀਂ ਆਉਂਦਾ, ਪਰ ਅਸੀਂ ਤਾਂ ਇਕੋ ਗਲ ਜਾਣਦੇ ਹਾਂ ਜੋ ਉਚ ਕੁਲ ਦੀ ਦੇਹ ਨੀਚ ਕਦੇ ਨਹੀਂ ਬਣੇਗੀ, ਭਾਵੇਂ ਸੌ ਯਤਨ ਕਰੋ ਜਿਸ ਤਰ੍ਹਾਂ ਗਧਾ ਗਊ ਨਹੀਂ ਬਣੇਗਾ, ਭਾਵੇਂ ਕਿਤਨਾ ਵੀ ਮਲ ਕੇ ਨਲਾਓ ।

ਦਲੇਰ ਸਿੰਘ–ਯਾਰ ! ਤੈਂ ਤਾਂ ਅੰਨੇ ਵਾਲਾ ਇਕੋ ਜਫਾ ਘੱਤ ਛਡਿਆ ਹੈ । ਜਿਸ ਤੇ ਤੇਰੇ ਚਿਤ ਵਿਚ ਨਾ ਤਾਂ ਕਿਸੇ ਸ਼ਾਸਤ੍ਰ ਦੀ ਗੱਲ ਲੱਗਦੀ ਹੈ ਅਤੇ ਨਾ ਕੋਈ ਸਾਡੀ ਗੱਲ ਜਚਦੀ ਹੈ–ਪਰ ਤੂੰ ਮੈਨੂੰ ਇਤਨਾ ਤਾਂ ਦਸ, ਜੋ ਇਹ ਦੇਹ ਉਚ ਕਿਸ ਤਰਾਂ ਬਣ ਸਕਦੀ ਹੈ । ਦੇਖ ! ਇਕ ਸੁੰਦਰ ਦਾਸ ਜੀ ਸੰਤ ਹੋਇਆ ਹੈ, ਉਹ ਇਸ ਦੇਹੀ ਦੇ ਅਭਿਮਾਨੀਆਂ ਨੂੰ ਕਯਾ ਆਖਦਾ ਹੈ । ਯਥਾ (ਸਵੈਯਾ ॥ ਹਾਡ ਕੁ ਪਿੰਜਰ ਚਾਮ ਮੜਿਯੋ ਅਰ ਮਾਂਹਿ ਭਰਿਯੋ ਮਲ ਮੂਤ ਵਿਕਾਰਾ ॥ ਥੂਕ ਲਿਲਾਰ ਪਰੇ ਮੁਖ ਤੇ ਪੁਨ ਬਯਾਧ ਬਹੇ ਸਭ ਔਰ ਹੂੰ ਦੁਆਰਾ ॥ ਮਾਸ ਕੀ ਜੀਭ ਤੇ ਖਾਇ ਸਭੀ ਕੁਛ ਕੈਸੇ ਕੈ ਕੀਜੀਏ ਸੋਚ ਬਿਚਾਰਾ ॥ ਐਸੇ ਸਰੀਰ ਮੈਂ ਬੱਸਕੇ ਸੁੰਦਰ ਕਾਹੇ ਕੋ ਕੀਜੀਏ ਕੌਣ ਉਚਾਰਾ ॥) ਕਯਾ ਤੈਂ ਸੁਨਿਆਂ ਜੋ ਇਸ ਸਵੈਯੇ ਵਿਚ ਕਯਾ ਕੁਝ ਭੰਗ ਝਾੜੀ ਹੈ ਤੇ ਸੁਚਮ ਦੀ ਕੇਹੀ ਕੁ ਗਤਿ ਬਨਾਈ ਹੈ ਅਰ ਦੂਜਾ ਤੂੰ ਜੋ ਆਖਦਾ ਹੈਂ ਕਿ ਜਨਮ ਨਹੀਂ ਪਲਟਦਾ, ਸੋ ਇਸ ਪਰ ਭੀ ਤੂੰ ਉਸੇ ਦੇ ਗੁਰ ਭਾਈ ਰੱਜਬ ਜੀ ਦੀ ਗੱਲ ਸੁਣ ਲੈ । ਜੋ ਕੀ ਆਖਦਾ ਹੈ ਅਤੇ ਗਧੇ ਨੂੰ ਕਿਸ ਪ੍ਰਕਾਰ ਗਊ ਬਣਾ ਕੇ ਦਖਾਉਂਦਾ ਹੈ ਯਥਾ ॥

(ਛਪਾ*)

ਖਾਰ ਸਮੁੰਦ ਕੁਲ ਸੁਧਾ ਸਹਤ ਅੰਜਰੀ ਮਧ ਆਯੋ ॥
ਅਹਿ ਮੁਖ ਮਣਿ ਉਤਪਤਿ ਪਾਟ ਕਿਹ ਠਾਹਰ ਪਾਯੋ ॥
ਮੰਝਾਰੀ ਕੁਲ ਮੇਦ ਪਦਮਨੀ ਨੀਚ ਘਰਾਨੇ ॥
ਸੂਰ ਬੀਰ ਕੋਈ ਜਾਤ ਅਪਛਰਾਂ ਬਰ ਆਨੇ ॥
ਸੀਸੇ ਸੁਤ ਰੁੱਪਾ ਜਾਣਯਾ ਕਾਗਜ ਨਿਪਜਹਿ ਟਾਟਕੇ ॥
ਰੱਜਬ ਹਰਿ ਭਜ ਗੋਤ ਗਤ, ਪਲਟੈ ਅੰਕ ਲਿਲਾਟ ਕੇ ॥
ਕਿਉਂ ਜਨਮ ਪਲਟਿਆ ਕਿ ਨਹੀਂ ?

ਡਰਪੋਕ ਸਿੰਘ–ਭਾਈ ਸਿਖਾ ! ਭਾਵੇਂ ਇਹ ਗੱਲ ਸੱਚ ਹੈ ਪਰ ਤਾਂ ਭੀ ਹਿੰਦੂਓਂ ਹਿੰਦੂ ਅਤੇ ਮੁਸਲਮਾਨੋਂ ਮੁਸਲਮਾਨ ਪੈਦਾ ਹੋਏ ਹੋਏ ਇਹ ਦੋਨੋਂ ਇੱਕ ਕਦ ਹੋ ਸਕਦੇ ਹਨ, ਜੋ ਧੁਰੋਂ ਜੁਦੇ ੨ ਆਏ ਹਨ !

ਦਲੇਰ ਸਿੰਘ–ਭਾਈ ਇਸ ਪਰ ਭੀ ਤੂੰ ਸੁੰਨ ਲੈ, ਜੋ ਓਹੋ ਰਜਬ ਜੀ ਕਿਆ ਦਸਦੇ ਹਨ ? ਯਥਾ (ਕਾਫਰ

---

*ਪਿੰਗਲ ਦੇ ਅਨੁਸਾਰ ਇਕ ਛੰਦ, ਜਿਸ ਵਿਚ ਛੇ ਪਾ (ਚਰਣ) ਹੁੰਦੇ ਹਨ । ਇਹ ਅੰਤ੍ਰਿਕ ਛੰਦ ਹੈ ।

ਈਮਾਨ ਨਾਹਿ ਜਿਮੀ ਜ਼ਾਹਰ ਜਗ ਜਾਨੇ ॥ ਜਲਹੂੰ ਦੀਸੇ ਜ਼ੁਦਾ ਪੇਖ ਕਾਕੇ ਪਖ ਪਾਨੇ ॥ ਅਗਨ ਉਭੇ ਗੁਣ ਰਹਤ ਕਰੋ ਕੁਛ ਗਿਆਨ ਵਿਚਾਰਾ ॥ ਮਾਰਤ ਮਧੇ ਸਰੀਰ ਨਿਰਖ ਨਿਜ ਪੱਖ ਨਿਆਰਾ॥ ਰਜਬ ਜਵਾਹ ਅਕਾਂਸ ਉਰ ਤੌਹੀਦ ਇਲਮ ਪੜੀਏ ਉਰਕ ॥ ਇਨ ਪੰਚਨ ਕੋ ਪਿੰਡ ਕਾਕੋ ਕਹੀਏ ਹਿੰਦੂ ਤੁਰਕ) ਕਿਉਂ ਤੈ ਸੁਨਿਆ ਜੋ ਇਸ ਮਹਾਤਮਾ ਨੇਕਿਆ ਆਖਿਆ ਹੈ ਕਿ ਜਿਨਾਂ ਪੰਜਾਂ ਤੱਤਾਂ ਦਾ ਇਹ ਸਰੀਰ ਬਾਂਣਆ ਹੈ ਉਹ ਜੇ ਕਰਕੇ ਹਿੰਦੂ ਮੁਸਲਮਾਨ ਨਹੀਂ ਹਨ ਤਦ ਇਨ੍ਹਾਂ ਦਾ ਪੁਤਲਾ ਇਹ ਸਰੀਰ ਹਿੰਦੂ ਜਾਂ ਮੁਸਲਮਾਨ ਕਦ ਹੋ ਸਕਦਾ ਹੈ ? ਸੋ ਭਾਈ ਜੀ ਤੂੰ ਅਗਿਆਨ ਦੀ ਨੀਂਦ ਤੇ ਜਾਗ ਫੇਰ ਦੇਖ ਜੋ ਸਚ ਕਯਾ ਵਸਤੂ ਹੈ ।

ਡਰਪੋਕ ਸਿੰਘ—ਭਾਈ ਗਲਾਂ ਤਾਂ ਤੂੰ ਸੱਚੀਆਂ ਕਰਦਾ ਹੈਂ ਪਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਤਾਂ ਕਿਤੇ ਇਹ ਗਲ ਨਹੀਂ ਹੈ, ਜੇ ਅਪਨੀ ਜਾਤਿ ਛਡ ਦੇਵੇ ਜਾ ਕਿਸੇ ਨੂੰ ਅਪਨੀ ਜਾਤ ਵਿਚ ਮਿਲਾ ਲੇਵੇ ॥

ਦਲੇਰ ਸਿੰਘ—ਬਸ ! ਜੇ ਤੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਮੰਨੇਗਾ ਤਾਂ ਫੇਰ ਆਪੇ ਸਮਝ ਜਾਏਗਾ ਜੋ ਸਾਡੇ ਗੁਰੂ ਕਯਾ ਆਖਦੇ ਸੀ—ਭਾਈ ਸਿਖਾ ! ਜਾਤਿ ਦਾ ਤਾਂ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੂਟਾ ਪੁਟਿਆ ਹੋਇਆ ਹੈ, ਪਰ ਸ਼ੋਕ ਦੀ ਗੱਲ ਹੈ ਜੋ ਤੈਂ ਪੜ੍ਹਕੇ ਨਹੀਂ ਦੇਖਿਆ, ਜੇ ਦੇਖਦਾ; ਤਾਂ ਤੂੰ ਜਾਣਦਾ ਜੋ ਗੁਰੂ ਜੀ ਦਾ ਕਿਆ ਮਤ ਹੈ ॥

ਡਰਪੋਕ ਸਿੰਘ—ਭਾਈ ! ਗ੍ਰਿਹਸਤੀ ਆਦਮੀ ਚਿਕੜ ਵਿਚ ਖੁਭੇ ਹੋਏ ਹੁੰਦੇ ਹਨ । ਸੋ ਸਾਨੂੰ ਕਿਆ ਖ਼ਬਰ ਹੈ ? ਅਸੀਂ ਤਾਂ ਸਿਧੇ ਰਾਮ ਰਾਮ ਜਾਂ ਵਾਹਿਗੁਰੂ ਵਾਹਿਗੁਰੂ ਭਰ ਛਡਦੇ ਹਾਂ, ਪਰ ਤੂੰਹੀਓਂ ਦਸ ਜੋ ਕਿਆ ਗੱਲ ਹੈ ?

ਦਲੇਰ ਸਿੰਘ—ਲੈ ਭਾਈ ! ਗੁਰੂ ਜੀ ਦੇ ਸਰੂਪ ਗੁਰੂ ਗ੍ਰੰਥ ਜੀ ਦੇ ਉਪਦੇਸ਼ ਭੀ ਸੁਣ ਲੈ, ਜੋ ਕਿਆ ਆਖਦੇ ਹਨ ।

ਰਾਗ ਭੈਰਉ ਮਹਲਾ ੩ ਚਉਪਦੇ ਘਰ ੧

ੴ ਸਤਿਗੁਰ ਪ੍ਰਸਾਦਿ ॥ ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥ ੧ ॥
ਜਾਤਿ ਕਾ ਗਰਬੁ ਨ ਕਰ ਮੂਰਖ ਗਵਾਰਾ ॥
ਇਸ ਗਰਬੁ ਤੇ ਚਲਹਿ ਬਹੁਤ ਵਿਕਾਰਾ ॥ ੧ ॥ ਰਹਾਉ ॥
ਚਾਰੇ ਵਰਨ ਆਖੈ ਸਭ ਕੋਈ ॥
ਬ੍ਰਹਮ ਬਿੰਦ ਤੇ ਸਭ ਉਤਪਤਿ ਹੋਈ ॥ ੨ ॥
ਮਾਟੀ ਏਕ ਸਗਲ ਸੰਸਾਰਾ ॥
ਬਹੁ ਬਿਧ ਭਾਂਡੇ ਘੜੈ ਕੁਮਾਰਾ ॥ ੩ ॥
ਪੰਚ ਤਤ ਮਿਲ ਦੇਹੀ ਕਾ ਆਕਾਰਾ ॥
ਘਟਿ ਵਧਿ ਕੋ ਕਰੇ ਬੀਚਾਰਾ ॥ ੪ ॥
ਕਹਤ ਨਾਨਕ ਇਹੁ ਜੀਉ ਕਰਮ ਬੰਧੁ ਹੋਈ ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥ ੫ ॥

( ਪੁਨ: )

ਨੀਚ ਜਾਤ ਹਰਿ ਜਪੰਤਿਆ ਉਤਮ ਪਦਵੀ ਪਾਇ ॥
ਪੂਛਉ ਬਿਦੁਰ ਦਾਸੀ ਸੁਤਹ ਕਿਸਨ ਉਤਰਿਆ ਘਰ ਜਿਸ ਜਾਇ ॥ ੧ ॥
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ॥
ਜਿਤ ਸਹਿਸਾ ਦੂਖ ਭੂਖ ਸਭ ਲਹਿ ਜਾਈ ॥ ੧ ॥ ਰਹਾਉ ॥
ਰਵਿਦਾਸ ਚੁਮਾਰ ਉਸਤਤਿ ਕਰੇ ਹਰਿ ਕੀਰਤਨ ਨਿਮਖ ਇਕ ਗਾਇ ॥

ਪਤਿਤ ਜਾਤ ਉਤਮ ਭਇਆ ਚਾਰ ਵਰਨ ਪਏ ਪਗ ਆਇ ॥
ਨਾਮਦੇਵ ਪ੍ਰੀਤ ਲਗੀ ਹਰਿ ਸੇਤੀ ਲੋਕ ਛੀਪਾ ਕਹੈ ਬੁਲਾਇ ॥
ਖਤ੍ਰੀ ਬ੍ਰਾਹਮਣ ਪਿਠ ਦੇ ਛੋਡੇ ਹਰਿ ਨਾਮਦੇਉ ਲੀਆ ਮੁਖ ਲਾਇ ॥ ੨ ॥

ਕਥਾ ਤੇ ਸੁਨਿਆ, ਜੋ ਗੁਰੂ ਜੀ ਕਿਆ ਉਪਦੇਸ਼ ਕਰਦੇ ਹਨ ॥

ਡਰਪੋਕ ਸਿੰਘ–ਭਾਈ ਸਿਖਾ, ਆਦਿ ਗੁਰੂ ਗ੍ਰੰਥ ਸਾਹਿਬ ਜੀ ਤਾਂ ਜ਼ਰੂਰ ਇਹ ਆਖਦਾ ਹੈ, ਕਿਉਂਕਿ ਗੁਰੂ ਆਦਿ ਤੇ ਲੈਕੇ ਨੋਮੇ ਗੁਰੂ ਤਕ ਸਤੋਗੁਣੀ ਅਤੇ ਸੁਲਾਕੁਲ ਰਹੇ ਸਨ–ਪਰ ਦਸਮੇ ਪਾਤਸ਼ਾਹ ਜੀ ਨੇ ਤਾਂ ਮੁਸਲਮਾਨਾਂ ਨਾਲ ਅਜੇਹੀਆਂ ਲੜਾਈਆਂ ਕੀਤੀਆਂ ਹਨ ਜੋ ਐਥੋਂ ਤਕ ਲਿਖ ਗਏ ਹਨ ਕਿ (ਹਰਾਂਕਸ ਕਿ ਕੌਲੇ ਕੁਰਾਂ ਆਇਦ ਦਸ। ਬਰੋ ਕੁਸ਼ਤਨੋ ਬਸਤਨੋ ਬਾਇਦਸ਼) ਇਸਦਾ ਇਹ ਭਾਵ ਹੈ ਕਿ ਜੋ ਆਦਮੀ ਕੁਰਾਨ ਦੀ ਸਪਤ* ਖਾਣੇ ਵਾਲਾ ਹੋਵੇ ਉਸਨੂੰ ਮਾਰ ਦੇਣਾ ਅਤੇ ਬੰਨ ਲੈਣਾ ਜੋਗ ਹੈ, ਅਤੇ ਫੇਰ ਇਕ ਇਹ ਭੀ ਅਖਾਵਤ ਹੈ ਕਿ ਜਿਤਨਾ ਤੇਲ ਨਾਲ ਬਾਂਹ ਭਰੇ ਤੇ ਤਿਲਾਂ ਵਿਚ ਪਾਈਏ ਅਰ ਉਸਨੂੰ ਜਿਤਨੇ ਤਿਲ ਲਗ ਜਾਨ, ਸੋ ਜੇ ਕਰਕੇ ਮੁਸਲਮਾਨ ਇਤਨੀਆਂ ਸਪਤਾਂ ਭੀ ਖਾਵੇ ਤਾਂ ਭੀ ਉਸ ਪਰ ਇਤਬਾਰ ਨਾ ਕਰਨਾ ਚਾਹੀਏ, ਕਿੰਤੂ ਉਸਨੂੰ ਮਾਰ ਦੇਨਾ ਚਾਹੀਏ ॥ ਹੁਣ ਤੂੰ ਦਸ! ਜੋ ਉਸ ਕੌਮ ਦੇ ਆਦਮੀਆਂ ਨੂੰ ਸਿਖ ਬਨਾਉਨਾ ਗੁਰੂ ਕਦੋਂ ਆਖ ਸਕਦੇ ਹਨ?

ਦਲੇਰ ਸਿੰਘ–ਭਾਈ ਜੀ! ਜੋ ਤੈਂ ਇਹ ਬਾਤਾਂ ਦਸੀਆਂ ਹਨ ਸੋ ਬੇਸ਼ਕ ਠੀਕ ਹਨ, ਪਰ ਇਹ ਸਾਰੀਆਂ ਬਾਤਾਂ ਗੁਰੂ ਜੀ ਨੇ ਮੁਲਕੀ ਮਾਮਲੇ ਵਿਚ ਆਖੀਆਂ ਹਨ, ਜਿਥੇ ਉਨਾਂ ਦੇ ਹਥੋਂ ਜ਼ੁਲਮ ਦੀ ਡੋਰ ਖੋਹਕੇ ਹਿੰਦੂਆਂ ਨੂੰ ਸੁਤੰਤਰ ਕਰਨਾ ਸੀ-ਪਰੰਤੂ ਧਰਮ ਦੇ ਰਸਤੇ ਵਿਚ ਉਨਾਂ ਨੇ ਨਾ ਕੋਈ ਹਿੰਦੂ ਅਤੇ ਨਾ ਕੋਈ ਮੁਸਲਮਾਨ ਜਾਤਾ ਹੈ, ਕਿੰਤੂ ਧਰਮ ਵਿਚ ਕੇਵਲ ਇਕ ਮਨੁਖ ਜਾਤਿ ਜਾਨਕੇ ਸਭ ਨੂੰ ਸੁਤੰਤਰ ਉਪਦੇਸ਼ ਕੀਤਾ ਹੈ-ਸੋ ਜਿਸ ਤਰਾਂ ਤੈਂ ਮੈਨੂੰ ਪਰਮਾਣ ਮੁਲਕੀ ਮਾਮਲੇ ਵਿਚ ਦਿਤੇ ਹਨ, ਉਸੀ ਤਰਾਂ ਮੈਂ ਭੀ ਗੁਰੂ ਜੀ ਦੇ ਹੀ ਸ੍ਰੀ ਮੁਖ ਵਾਕ ਕਹਕੇ ਤੇਰਾ ਭਰਮ ਦੂਰ ਕਰਦਾ ਹਾਂ। ਦੇਖ ਗੁਰੂ ਜੀ ਹਿੰਦੂ ਅਤੇ ਮੁਸਲਮਾਨ ਪੁਣੇ ਦੀ ਗੰਢ ਨੂੰ ਕਿਸ ਤਰਾਂ ਤੋੜਦੇ ਹਨ, ਯਥਾ (ਭਰਮ ਗਇਓ ਜਿਹ ਉਰਕਾ ॥ ਤਿਹ ਆਗੇ ਹਿੰਦੂ ਕਿਆ ਤੁਰਕਾ) ਇਸ ਗੁਰੂ ਦੇ ਬਚਨ ਤੇ ਸਾਫ ਸਿਧ ਹੁੰਦਾ ਹੈ ਕਿ ਹਿੰਦੂ ਅਤੇ ਮੁਸਲਮਾਨ-ਪੁਣੇ ਦੀ ਕਲਪਣਾ ਕੇਵਲ ਭਰਮ ਮਾਤ੍ਰ ਹੈ, ਸੋ ਜਿਸ ਦਾ ਭਰਮ ਰਿਦੇ ਵਿਚੋਂ ਦੂਰ ਹੋ ਗਿਆ ਹੈ ਉਸਨੂੰ ਹਿੰਦੂ ਅਤੇ ਮੁਸਲਮਾਨ-ਪੁਣਾ ਕਿਤੇ ਭੀ ਪ੍ਰਤੀਤ ਨਹੀਂ ਹੁੰਦਾ–ਇਸੀ ਪ੍ਰਕਾਰ ਹੋਰ ਜੋ ਗੁਰੂ ਜੀ ਉਪਦੇਸ਼ ਕੀਤੇ ਹਨ ਸੋ ਭੀ ਤੂੰ ਸੁਣ ਲੈ ਯਥਾ ਕਬਿਤ ॥ (ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ, ਕੋਊ ਬ੍ਰਹਮਚਾਰੀ ਕੋਊ ਜਤੀ ਅਭਮਾਨ ਬੋ ॥ ਹਿੰਦੂ ਔ ਤੁਰਕ ਕੋਊ ਰਾਫ ਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥ ਕਰਤਾ ਕਰੀਮ ਸੋਈ ਰਾਜਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭਰਮ ਮਾਨਬੋ ॥ ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਭੈ ਏਕੈ ਜੋਤਿ ਜਾਨਬੋ ॥ ੧ ॥ ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਹੀ ਮਾਨਸ ਸਬੈ ਏਕ ਪੈ ਅਨੇਕ ਕੋ ਪ੍ਰਭਾਵ ਹੈ ॥ ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪਰ ਭਾਉ ਹੈ ॥ ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ ॥ ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ ॥ ਕਿਉਂ ਭਾਈ ਜੀ! ਇਨ੍ਹਾਂ ਸ਼ਬਦਾਂ ਤੇ ਤਾਂ ਤੁਸੀਂ ਸਮਝ ਗਏ ਹੋਵੋਗੇ, ਜੋ ਗੁਰੂ ਦਸਮੇ ਪਾਤਸ਼ਾਹ ਦਾ ਕਥਾ ਸਿਧਾਂਤ ਸੀ ਅਤੇ ਤੁਹਾਡੇ ਚਿਤ ਵਿਚ ਇਹ ਬਾਤ ਭੀ ਜ਼ਰੂਰ ਆਇ ਗਈ ਹੋਵੇਗੀ ਕਿ ਆਦਮੀ ਦੀ ਅਸਲੀ ਜਾਤਿ ਕੋਈ ਨਹੀਂ ਹੈ, ਕਿੰਤੂ ਸਭ ਇਕੋ ਮਾਨੁਖ ਜਾਤ ਹੈ। ਇਸ ਵਾਸਤੇ ਜਿਥੋਂ ਤਕ ਹੋ ਸਕੇ ਤਾਂ ਸਿਖ ਧਰਮ ਦਾ ਉਪਦੇਸ਼ ਕਰਕੇ ਸਭ ਨੂੰ ਖਾਲਸਾ ਸਜਾਉਨਾ ਚਾਹੀਏ ॥

ਡਰਪੋਕ ਸਿੰਘ–ਭਾਈ ਸਿਖਾ! ਜੋ ਤੈਂ ਬਚਨ ਆਖੇ ਹਨ ਸੋ ਠੀਕ ਠੀਕ ਹਨ, ਪਰ ਗੁਰੂ ਦੇ ਇਹ ਖਿਆਲ ਸਿਖਾਂ ਦੇ ਚਿਤਾਂ ਵਿਚ ਕਯੋਂ ਨਾ ਆਏ ਅਤੇ ਉਨ੍ਹਾਂ ਪਰ ਕਿਉਂ ਨਾ ਚੱਲੇ?

* ਸ਼ਪਥ (ਸੰ:) ਸਹੁੰ : ਸੌਗੰਦ

ਦਲੇਰ ਸਿੰਘ—ਭਾਈ ਜੀ ! ਖਿਆਲ ਪੂਰੇ ਕਿਸ ਤਰ੍ਹਾਂ ਹੁੰਦੇ ਜਦ ਖਾਲਸਾ ਵਾਲਸਾ ਅਤੇ ਟਾਲਸਾ ਹੋ ਗਿਆ ਅਰ ਅੰਨ ਮਤੀਆਂ ਦੇ ਪਿਛੇ ਲਗ ਤੁਰਿਆ ਹੈ । ਪਰੰਤੂ ਇਹ ਗੱਲ ਤੈਨੂੰ ਯਾਦ ਰਖਣੀ ਚਾਹੀਦੀ ਹੈ ਜੋ ਸਿੰਘ ਸਦਾ ਤੇ ਹੀ ਇਹ ਉਦਮ ਜ਼ਰੂਰ ਕਰਦੇ ਹਨ ਕਿ ਭਾਵੇਂ ਕਿਸੇ ਮਜ਼ਹਬ, ਕੌਮ ਅਤੇ ਦੇਸ਼ ਦਾ ਇਸਤ੍ਰੀ ਪੁਰਖ ਕਿਉਂ ਨਾ ਹੋਵੇ ਉਸਨੂੰ ਅਪਨੇ ਧਰਮ ਵਿਚ ਲੈ ਆਉਨਾ ਚਾਹੀਦਾ ਹੈ । ਜੈਸਾ ਕਿ ਮੁਸਲਮਾਨ ਅਤੇ ਮੁਸਲਮਾਨੀਆਂ ਤਾਂ ਹਜ਼ਾਰਾਂ ਖਾਲਸਾ ਧਰਮ ਵਿਚ ਆਇ ਚੁਕੇ ਹਨ ਅਤੇ ਅਜ ਕਲ ਭੀ ਕੁਝ ਇਹ ਰਸਮ ਚਲ ਪਈ ਹੈ । ਪ੍ਰੰਤੂ ਜੇ ਤੂੰ ਸਿਖਾਂ ਦੀ ਲੜਾਈ ਦਾ ਸ਼ਾਹ ਮੁਹੰਮਦ ਵਾਲਾ ਕਿੱਸਾ ਪੜ੍ਹ ਕੇ ਦੇਖੇਂਗਾ ਤਦ ਇਕ ਹੋਰ ਹੀ ਆਨੰਦ ਵਾਲੀ ਬਾਤ ਪਾਏਂਗਾ ਜੋ ਸੁਨ ਕੇ ਹੈਰਾਨ ਹੋਏਂਗਾ ॥

ਡਰਪੋਕ ਸਿੰਘ—ਭਾਈ ਸਿੰਘਾ ! ਤੇਰੀਆਂ ਗੱਲਾਂ ਤਾਂ ਵਾਹਵਾ ਮਿੱਠੀਆਂ ਲਗਦੀਆਂ ਹਨ, ਅੱਛਾ ਉਹ ਭੀ ਸੁਨਾ ਦੇ ਜੋ ਕੀ ਹੈ ?

ਦਲੇਰ ਸਿੰਘ—ਭਾਈ ! ਮਿੱਠੀਆਂ ਕਿਉਂ ਨਾ ਲਗਨ ? ਮੈਂ ਕੋਈ ਅਪਨੇ ਲਾਭ ਵਾਸਤੇ ਆਖਦਾ ਹਾਂ, ਮੈਂ ਤਾਂ ਸਾਰੇ ਪੰਥ ਦੀ ਭਲਾਈ ਪਿਛੇ ਪ੍ਰਾਰਥਨਾ ਕਰਦਾ ਹਾਂ, ਉਹ ਗਲ ਏਹ ਹੈ ਕਿ ਜਦ ਸਿੰਘ ਅੰਗਰੇਜ਼ਾਂ ਨਾਲ ਲੜਨ ਚਲੇ ਸਨ ਤਦੋਂ ਆਪਸ ਵਿਚ ਜੋ ਸਲਾਹਾਂ ਕਰਦੇ ਸਨ ਸੋ ਉਸ ਸ਼ਾਹ ਮੁਹੰਮਦ ਨਾਮੇ ਮੁਸਲਮਾਨ ਨੇ ਇਸ ਤਰਾਂ ਲਿਖਯਾ ਹੈ, ਯਥਾ (ਜ਼ਬਤ ਕਰਾਂਗੇ ਮਾਲ ਫਰੰਗੀਆਂ ਦਾ ਉਥੋਂ ਲਿਆਵਾਂਗੇ ਦੌਲਤਾਂ ਬੋਰੀਆਂ ਨੀ ॥ ਪਿੱਛੋਂ ਵੜਾਂਗੇ ਓਹਨਾਂ ਦੇ ਸਤਰ ਖਾਨੇ ਬੰਨ ਲਿਆਵਾਂਗੇ ਉਹਨਾਂ ਦੀਆਂ ਗੋਰੀਆਂ ਨੀ ॥ ਕਾਬਲ ਵਿਚ ਪਠਾਣ ਜਿਉਂ ਅਲੀ ਅਕਬਰ ਮਾਰ ਵੱਢ ਕੇ ਕੀਤੀਆਂ ਪੋਰੀਆਂ ਨੀਂ ॥ ਸ਼ਾਹ ਮਹੰਮਦਾ ਲਵਾਂਗੇ ਫੇਰ ਕੰਠੇ ਤਿੱਲੇਦਾਰ ਜੋ ਰੇਸ਼ਮੀ ਡੋਰੀਆਂ ਨੀਂ ॥)

ਕਿਉਂ ਭਾਈ ! ਤੈਂ ਸੁਨ ਲਿਆ, ਜੋ ਸਿੰਘਾਂ ਦੇ ਖਯਾਲ ਕੇਹੋ ਜੇਹੇ ਖੁਲਾਸੇ ਹੁੰਦੇ ਸੇ ਅਰ ਭਿੰਡੀ ਤੋਰੀਆਂ ਅਰ ਪਕੌੜੀਆਂ ਖਾਨ ਵਾਲਿਆਂ ਦੇ ਖਯਾਲ ਤੇ ਕੇਹੀ ਸਮਰੱਥਾ ਵਾਲੇ ਹੁੰਦੇ ਸਨ ॥ ਜੋ ਜਦ ਅੰਗਰੇਜ਼ਾਂ ਨਾਲ ਲੜਾਈ ਵਾਸਤੇ ਜਾਨ ਲਗੇ ਸਨ ਤਦ ਆਮ ਸਿਪਾਹੀਆਂ ਦੇ ਇਹ ਖਯਾਲ ਥੇ ਕਿ ਅਸੀਂ ਯੂਰਪ ਦੇਸ਼ ਦੀ ਇਸਤ੍ਰੀਆਂ ਭੀ ਅਪਨੇ ਘਰਾਂ ਵਿਚ ਲੈ ਆਵਾਂਗੇ ਅਤੇ ਅਨੰਦ ਪੜ੍ਹਾਵਾਂਗੇ ।

ਦੂਸਰਾ ਦਿੱਲੀ ਦੇ ਗਦਰ ਵਿਚ ਜੋ ਸਿਖ ਸਪਾਹੀਆਂ ਨੇ ਲੁਟ ਵਿਚ ਇਸਤ੍ਰੀਆਂ ਆਂਦੀਆਂ ਸਨ, ਜੋ ਉਹ ਉਨ੍ਹਾਂ ਦੀ ਅਪਨੀ ਜਾਤੀਆਂ ਦੀਆਂ ਨਹੀਂ ਸਨ, ਪਰ ਉਹ ਸਭ ਘਰੀਂ ਵਸਾ ਕੇ ਸਿੰਘਨੀਆਂ ਸਜਾਈਆਂ ਸਨ, ਜਿਨ੍ਹਾਂ ਦੀ ਸੰਤਾਨ ਹੁਣ ਸਿਖਾਂ ਦੇ ਪੁਤ੍ਰ ਸਿਖ ਹਨ, ਉਹ ਸਿਖਨੀਆਂ ਬਣਕੇ ਭਾਈਚਾਰੇ ਵਿਚ ਵਰਤਦੀਆਂ ਹਨ, ਸੋ ਤੁਸੀਂ ਦਸੋ ਜੋ ਇਸ ਵਿਚ ਕਿਆ ਝੂਠ ਹੈ ?

ਡਰਪੋਕ ਸਿੰਘ—ਲੈ ਭਾਈ ! ਏਹ ਤਾਂ ਤੂੰ ਪੂਰੇ ਪੂਰੇ ਪਤੇ ਕਢ ਮਾਰੇ ਹਨ, ਫਿਰ ਹੁਣ ਕੀ ਕਰੀਏ ਸਾਨੂੰ ਭੀ ਦਸ, ਕਿਹੜੇ ਰਸਤੇ ਚਲੀਏ ?

ਦਲੇਰ ਸਿੰਘ—ਤੈਨੂੰ ਹੋਰ ਕੀ ਕਰਨਾ ਹੈ ? ਤੂੰ ਗੁਰੂ ਦੇ ਰਸਤੇ ਚਲ ! ਜਿਸ ਤੇ ਪਕਾ ਸਿਖ ਬਣੇ ਤੇ ਏਹੋ ਕੰਮ ਕਰ, ਜੋ ਜਿਤਨੇ ਹਿੰਦੁਸਤਾਨ ਵਿਚ ਮੁਸਲਮਾਨਾਂ ਦੇ ਨਗਰ ਹਨ ਉਨ੍ਹਾਂ ਵਿਚ ਜਾਕੇ ਦਸਮ ਗੁਰੂ ਜੀ ਦੇ ਉਪਕਾਰ ਦੇ ਉਪਦੇਸ਼ ਕਰਕੇ ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਉ ਅਤੇ ਮਸੀਤਾਂ ਦੇ ਬਦਲੇ ਧਰਮਸਾਲਾਂ ਦੀ ਸੂਰਤ ਪਲਟਾਓ ਅਤੇ ਸਾਰੀ ਦੁਨੀਆਂ ਪਰ ਨਹੀਂ ਤਾਂ ਹਿੰਦੁਸਤਾਨ ਵਿਚ ਤਾਂ ਬਿਨਾਂ ਸਿਖੋਂ ਹੋਰ ਮੂਰਤ ਨਾ ਨਜ਼ਰ ਪਏ ॥

ਡਰਪੋਕ ਚਿੰਘ—ਭਾਈ ! ਤੇਰੀਆਂ ਗੱਲਾਂ ਤੇ ਚਿਤ ਤਾਂ ਏਹੋ ਚਾਹੁੰਦਾ ਹੈ ਪਰ ਗੁਰਦੁਆਰੀਏ ਸਿੰਘ ਤੰਗ ਕਰਨਗੇ ਅਤੇ ਅਰਦਾਸੇ ਰੋਕ ਦੇਣਗੇ ਅਤੇ ਹੁਕਮ ਨਾਮੇ ਕਢ ਮਾਰਨਗੇ ਕਿ ਇਨ੍ਹਾਂ ਨਾਲ ਕੋਈ ਨਾ ਵਰਤੋ । ਫੇਰ ਕਿਆ ਕਰਾਂਗੇ ਅਤੇ ਕਿਸ ਅਗੇ ਜਾਕੇ ਪੁਕਾਰੇਂਗੇ ?

ਦਲੇਰ ਸਿੰਘ—ਭਾਈ ! ਜਦ ਤੈਂ ਪਿੰਡਾਂ ਦੇ ਪਿੰਡ ਸਿੰਘ ਕਰ ਦਿਤੇ ਅਤੇ ਓਹ ਰੁਪਏ ਲੈਕੇ ਗੁਰ ਦੁਆਰੇ ਆਏ ਤਦ ਸਾਰੇ ਸਿੰਘ ਪਰਸਿੰਨ ਹੋ ਜਾਣਗੇ । ਤੈਂ ਕਦੇ ਨਹੀਂ ਸੁਣਿਆ ਕਿ (ਸਖਨਾ ਹਥ ਮੂੰਹ ਨੂੰ ਨਹੀਂ ਜਾਂਦਾ)